# ਨੋਟ

ਇਸ ਨਾਟਕ ਦਾਂ ਸਮੁੱਚਾ ਕਾਰਜ ਇੱਕੋ ਥਾਂ, ਜੈ ਕੁਰ ਤੇ ਬਚਨੇ ਦੇ ਘਰ, ਵਾਪਰਦਾ ਹੈ। ਸਾਹਮਣੇ ਦੋ ਸਬ੍ਹਾਤਾਂ ਹਨ—ਖੱਬੇ ਵੱਸ਼ੋਂ ਵਾਲੀ ਤੇ ਸੱਜੇ ਤੂੜੀ ਵਾਲੀ। ਖੱਬੀ ਸਬ੍ਹਾਤ ਦੇ ਸਿਰੇ ਇੱਕ ਝਲਾਨੀ ਅਤੇ ਝਲਾਨੀ ਅੱਗੇ ਓਟਾ ਹੈ। ਖੱਬੇ ਬਾਹਰ ਨੂੰ ਆਉਣ-ਜਾਣ ਦਾ ਰਾਹ ਹੈ ਅਤੇ ਸੱਜੇ ਡੰਗਰਾਂ ਵਾਲੇ ਪਾਸੇ ਜਾਣ ਦਾ ਰਾਹ।

ਸਬ੍ਹਾਤਾਂ ਦੇ ਮੂਹਰੇ ਖੁੱਲ੍ਹਾ ਵਿਹੜਾ ਹੈ ਅਤੇ ਵਿਹੜੇ ਦੇ ਵਿਚਕਾਰ ਵਾਹਵਾ ਛਾਂ ਦਿੰਦਾ ਨਿੰਮ ਦਾ ਇੱਕ ਦਰੱਖਤ।

ਇਹ ਨਾਟਕ ਬਿਜਲੀ ਦੀਆਂ ਬੱਤੀਆਂ ਜਗਾਉਣ ਬੁਝਾਉਣ ਦੀ ਵਿਧੀ ਵਰਤ ਕੇ ਵੀ ਖੇਡਿਆ ਜਾ ਸਕਦਾ ਹੈ ਅਤੇ ਲੋਕ ਤਰਜ਼ਾਂ 'ਤੇ ਆਧਾਰਿਤ ਗੀਤ-ਵਿਧੀ ਵਰਤ ਕੇ ਵੀ। ਇਹ ਗੀਤ ਸਮੇਂ, ਸਥਾਨ ਤੇ ਪ੍ਰਸਿਥਤੀਆਂ ਦੀ ਲੋੜ ਮੁਤਾਬਿਕ ਨਾਟਕ ਦੇ ਇੱਕ ਜਾਂ ਇੱਕ ਤੋਂ ਵੱਧ ਪਾਤਰਾਂ ਦੇ ਮੂੰਹੋਂ ਗਵਾਏ ਜਾ ਸਕਦੇ ਹਨ ਅਤੇ ਜਾਂ ਕਹਾਣੀ ਬਿਆਨ ਕਰਦੇ ਦੋ (ਸੂਤਰਧਾਰ) ਗਾਇਕ ਨੌਜਵਾਨਾਂ ਤੋਂ! ਇਸ ਮੰਤਵ ਲਈ ਹਰ ਝਾਕੀ ਦੇ ਅਖ਼ੀਰ ਵਿਚ ਇੱਕ ਗੀਤ/ਬੋਲੀ ਜ਼ਰੂਰ ਦਿੱਤੀ ਗਈ ਹੈ ਤਾਂ ਜੋ ਅਗਲੀ ਝਾਕੀ ਨਾਟਕ ਦੀ ਕਹਾਣੀ ਦੇ ਪਰਵਾਹ ਵਿਚ ਤੁਰੰਤ ਵਹਿ ਜਾਵੇ।

ਨਾਟਕ-ਮੰਡਲੀਆਂ ਨੂੰ ਬੇਨਤੀ ਹੈ ਕਿ ਇਸ ਨਾਟਕ ਦੀ ਤਿਆਰੀ ਤੋਂ ਪਹਿਲਾਂ ਪ੍ਰਵਾਨਗੀ ਲਈ ਇਤਲਾਹ ਜ਼ਰੂਰ ਕਰਨ ਤਾਂ ਜੋ ਸਾਂਝੇ ਯਤਨਾਂ ਨਾਲ ਇਸ ਦਾ ਮੰਚਨ ਵਧੇਰੇ ਸਫ਼ਲ ਤੇ ਯੋਗ ਢੰਗ ਨਾਲ ਕੀਤਾ ਜਾ ਸਕੇ।

**ਅਜਮੇਰ ਸਿੰਘ ਔਲਖ**

ਲੋਕ ਕਲਾ ਮੰਚ
ਮਾਨਸਾ-151505
ਜ਼ਿਲ੍ਹਾ ਬਠਿੰਡਾ।

## ਪਹਿਲੀ ਝਾਕੀ

ਬੋਲੀਆਂ ਪਾਉਂਦੇ ਦੋ ਗੱਭਰੂ ਆਉਂਦੇ ਹਨ।

ਪਹਿਲਾ ਗੱਭਰੂ :

ਪਿੰਡਾਂ ਵਿਚੋਂ ਪਿੰਡ ਸੁਣੀਂਦਾ
ਪਿੰਡ ਸੁਣੀਂਦਾ ਗੰਗਾ।
ਗੰਗਾ ਦੇ ਦੋ ਭਾਈ ਸੁਣੀਂਦੇ
ਇਕ ਬਚਨਾ ਇਕ ਭੰਗਾ।
ਬਚਨੇ ਤੇ ਜਦ ਚੜ੍ਹੀ ਜਵਾਨੀ
ਪੁੱਠਾ ਲੈ ਲਿਆ ਪੰਗਾ।
ਪਿੰਡ ਦੀ ਝਿਉਰੀ ਨਾਲ ਇਸ਼ਕ ਹੋ ਗਿਆ
ਇਸ਼ਕ ਸੁਣੀਂਦਾ ਮੰਦਾ।
ਬੇਲੀ ਕਹਿੰਦੇ, 'ਛਡ ਦੇ ਬਹਿਬਤਾਂ
ਕੱਖ ਦਾ ਰਹੇ ਨਾ ਬੰਦਾ।
ਇਸ਼ਕ ਵਣਜ ਵਿਚ ਘਾਟਾ ਈ ਘਾਟਾ
ਇਹ ਘਾਟੇ ਦਾ ਧੰਦਾ।
ਬਚ ਜਾ ਬਚਨ ਸਿਆਂ !

ਦੋਵੇਂ ਗੱਭਰੂ : ਜੋ ਬਚ ਗਿਆ ਸੋ ਚੰਗਾ।
ਬਚ ਜਾ ਬਚਨ ਸਿਆਂ......'

ਦੂਜਾ ਗੱਭਰੂ :

ਪਰ ਕੌਣ ਕਿਸੇ ਦੀ ਸੁਣਦੈ ਯਾਰ
ਹਟਦੈ ਕੌਣ ਹਟਾਇਆ।
ਭੂਤ ਇਸ਼ਕ ਦਾ ਸਿਰ ਨੂੰ ਚੜ੍ਹਿਆ
ਲਹਿੰਦਾ ਕਦ ਹੈ ਲਾਹਿਆ।
ਜੈ ਕੁਰ ਦੀ ਬਾਂਹ ਫੜ ਕੇ ਬਚਨਾ
ਘਰ ਆਪਣੇ ਲੈ ਆਇਆ।
ਲੋਕੀ ਦੰਦੀਂ ਜੀਭਾਂ ਟੁੱਕੀਆਂ
'ਆਹ ਕੀ ਲੋਹੜਾ ਆਇਆ।
ਪਿੰਡ ਦੀ ਧੀ ਵਿਚ ਪਿੰਡ ਦੇ ਵਸਗੀ
ਬਚਨਿਆ ਕਹਿਰ ਕਮਾਇਆ।
ਪਿੰਡ ਦਾ ਨੱਕ ਵੱਢ 'ਤਾ...

ਦੋਵੇਂ ਗੱਭਰੂ : ਜੱਟ ਝਿਊਰੀ ਲੈ ਆਇਆ
ਪਿੰਡ ਦਾ ਨੱਕ ਵੱਢ 'ਤਾ...'

ਪਹਿਲਾ ਗੱਭਰੂ :
ਗੱਲਾਂ ਹੋਈਆਂ ਵਿੱਸਰ ਗਈਆਂ
ਗੇੜ ਸਮੇਂ ਦਾ ਚਲਦਾ।
ਜੀਹਨੇ ਕਰਨੀ ਓਹਨੇ ਭਰਨੀ
ਤੂੰ ਲੱਕਾ ਕਿਉਂ ਸੜਦਾ !
ਬਚਨੇ ਦਾ ਭਾਈ ਛੋਟਾ ਭੰਗਾ
ਸਾਕ ਹੋਈ ਨਾ ਚੜ੍ਹਦਾ।
'ਤੇਰੇ ਚੱਜਾਂ ਨੇ ਛੜਾ ਰੱਖ 'ਤਾ'
ਨਿੱਤ ਬਚਨੇ ਸੰਗ ਲੜਦਾ।
'ਵਿਹਲਾ ਬਹਿ ਕੇ ਵੈਲ ਕਮਾਊ'
ਮੈਂ ਨਾ ਕਰਾਂ ਕੰਮ ਘਰ ਦਾ'
ਬਚਨਾ ਚੁੱਪ ਕਰ ਗਿਆ

ਦੋਵੇਂ ਗੱਭਰੂ : ਹੋਰ ਭਲਾ ਕੀ ਕਰਦਾ ?
ਬਚਨਾ ਚੁੱਪ ਕਟ ਗਿਆ
ਹੋਰ ਭਲਾ ਕੀ ਕਰਦਾ......

ਦੂਜਾ ਗਭਰੂ :
ਜੇ ਕੁਰ ਦੇ ਚਾਰ ਮੁੰਡੇ ਹੋਏ,
ਚਾਰੇ ਥੰਮੀਆਂ ਵਰਗੇ।
'ਭੰਗਾ ਰਹਿ ਗਿਆ ਭੰਗਾਂ ਪੀਂਦਾ'
ਲੋਕ ਮਖੌਲਾਂ ਕਰਦੇ।
ਏਦੂੰ 'ਗਾਹਾਂ ਦੀ

ਦੋਵੇਂ ਗੱਭਰੂ : ਬਿਆਨ ਕਹਾਣੀ ਕਰ ਦੇ।
ਏਦੂੰ ਗਾਹਾਂ ਦੀ
ਬਿਆਨ ਕਹਾਣੀ ਕਰ ਦੇ।...

(ਫਿਰ ਵਾਰੀ ਸਿਰ ਲੰਬੀ ਹੇਕ ਵਿਚ ਬੈਂਤ ਗਾਉਂਦੇ ਹਨ ਜਿਸ ਦੂਰਾਨ ਨਾਟਕ ਦਾ ਨਿਮਨ ਲਿਖਤ ਕਾਰਜ ਬੈਂਤ ਦੇ ਅੰਦਰੂਨੀ ਭਾਵਾਂ ਨੂੰ ਉਜਾਗਰ ਕਰਦਾ ਹੈ :

ਨਾਹਰੀ ਤੂੜੀ ਵਾਲੀ ਸਬ੍ਹਾਤ ਵਿਚੋਂ ਤੂੜੀ ਦਾ ਟੋਕਰਾ ਲੈ ਕੇ ਡੰਗਰਾਂ ਵਾਲੇ ਪਾਸੇ ਜਾ ਆ ਰਿਹਾ ਹੈ।

ਮਿੱਦੋ ਚਰਖਾ ਕੱਤ ਰਹੀ ਹੈ।

ਕਰਮਾ ਲੱਕੜਾਂ ਫਾੜ ਰਿਹਾ ਹੈ।

ਧਰਮਾ ਤੇ ਧਿੰਦੀ ਰੱਸਾ ਵੱਟ ਰਹੇ ਹਨ ।

ਬਚਨਾ ਮੰਜੇ ਦੀ ਦੌਣ ਕੱਸ ਰਿਹਾ ਹੈ । ਜੈ ਕੁਰ ਚੁੱਲ੍ਹੇ ਮੂਹਰੇ ਆਹਰ-ਪਾਹਰ ਕਰ ਰਹੀ ਹੈ ।)

ਬੈਂਤ ਦੇ ਬੋਲ ਇਸ ਪ੍ਰਕਾਰ ਹਨ :

ਇਕ ਓਸ ਪੰਜਾਬ ਦੀ ਗੱਲ ਕੀਚੈ
ਜਿਥੇ ਇਸ਼ਕ ਦੇ ਵਗਣ ਦਰਿਆ ਕਹਿੰਦੇ ।
ਜੀਹਦੇ ਚਰਖੇ ਦੀ ਜਾਦੂ ਜਿਹੀ ਘੂਕ ਸੁਣ ਕੇ
ਜੋਗੀ ਉੱਚੇ ਪਹਾੜਾਂ ਤੋਂ ਹੇਠ ਲਹਿੰਦੇ ।
ਜਿਥੇ ਭਾਉਂਦੇ ਨੇ ਭੌਣ ਮੁਸ਼ੱਕਤਾਂ ਦੇ
ਕੰਮ ਬਣੇਂ ਭੰਬੀਰੀਆਂ ਹੈਨ ਰਹਿੰਦੇ ।
ਜਿਥੇ ਮਾਵਾਂ ਦੇ ਦਿਲਾਂ ਵਿਚ ਮੋਹ ਫੁਟਣ
ਮੋਹ ਰਾਂਗਲੇ ਵਹਿਣਾਂ ਵਿਚ ਰਹਿਣ ਵਹਿੰਦੇ ।
ਜਿਥੇ ਬਾਪ ਦੀ ਦਾੜ੍ਹੀ ਦੇ ਵਾਲ ਕਾਲੇ
ਬੱਗੇ ਉਮਰ ਤੋਂ ਪਹਿਲਾਂ ਹੀ ਹੋਏ ਰਹਿੰਦੇ ।

(ਦੋਵੇਂ ਗੱਭਰੂ ਇਕ ਪਾਸੇ ਬੈਠ ਜਾਂਦੇ ਹਨ ਜਾਂ ਪਿੱਛੇ ਚਲੇ ਜਾਂਦੇ ਹਨ । ਇਸ ਦੇ ਨਾਲ ਹੀ ਵਾਰਤਾਲਾਪ ਸ਼ੁਰੂ ਹੁੰਦੀ ਹੈ ।) .

ਮਿੰਦ੍ਹੋ : ਲੈ ਫੇਰ ਅੰਮਾ ਜੀ ਮੈਨੂੰ ਤਾਂ ਦੇਹ ਸ਼ੁੱਟੀ । ਕਿਤੇ ਤੇਰੇ ਆਲਾ ਪੁੱਤ ਮਗਰ ਈ ਨ੍ਹਾ ਆ ਜੇ ਤੌਂਬੜ ਚਾਕੇ ।

ਜੈ ਕੁਰ : ਲੈ ਤੌਂਬੜ ਨੂੰ ਕੀ ਸੱਤ ਬਗਾਨਿਆਂ ਦੇ ਆਈ ਐਂ ਤੂੰ ? ਐਂ ਕਿਵੇਂ ਚੱਕ ਲੂ ਤੌਂਬੜ ਜਗਦੇਬ ਸਿਉਂ ? ਬਹਿ ਜਾ, ਚਾਹ ਪੀ ਕੇ ਜਾਈਂ ।

(ਅੰਦਰ ਚਲੀ ਜਾਂਦੀ ਹੈ ।)

ਕਰਮਾ : ਬੇਬੇ ਤੈਨੂੰ ਨੀਂ ਪਤਾ, ਮੈਨੂੰ ਪਤੈ ਸਾਡਾ ਬਾਈ ਕਿਉਂ ਕਰਦੈ ਭਾਬੀ ਦੀ ਡੰਡਾ ਪਰੇਟ ।

ਮਿੰਦ੍ਹੋ : (ਮਿੱਠੀ ਘੂਰੀ ਨਾਲ) ਤੈਨੂੰ ਕੀ ਪਤੈ ਵੇ ਕਰਮਿਆਂ ?

ਕਰਮਾ : (ਸਾਰਿਆਂ ਤੋਂ ਚੋਰੀ ਦਿਉਰਾਂ ਵਾਲੀ ਖੁਲ੍ਹ ਲੈਂਦਾ) ਤੂੰ ਸਾਡੇ ਅਲੇ ਬਾਈ ਜਗਦੇਬ ਸੂੰ ਨੂੰ ਬਿਨਾਂ ਚੋਪੜਿਆਂ...

ਮਿੰਦ੍ਹੋ : (ਸੁਆਦਲੇ ਗੁੱਸੇ ਵਿਚ ਉਹਦੇ ਮੁੱਕਾ ਮਾਰਨ ਲਈ ਜਾਂਦੀ ਹੈ) ਵੇ ਤੇਰੇ ਬਸ਼ਰਮ ਦੇ । (ਮੂੰਹ ਵਿਚ ਚੁੰਨੀ ਦਾ ਪੱਲਾ ਲੈ ਕੇ ਮੁਸਕੜੀਂਏ ਹੱਸਦੀ ਚਲੀ ਜਾਂਦੀ ਹੈ)

ਜੈ ਕੁਰ : (ਬਾਹਰ ਆ ਕੇ) ਨੀ ਉਠ-ਗੀ ਮਿੰਦ੍ਹੋ ? ਕੁੜੇ ਫ਼ੋਟ ! ਮੈਂ ਐਵੇਂ ਧੌਣ ਪੱਕਾ ਪਾਣੀ ਉਬਾਲ ਲਿਆ ਕਮਲੀ ਨੇ !

(ਪਤੀਲੇ ਵਿਚ ਦੁੱਧ ਪਾਉਣ ਲੱਗ ਪੈਂਦੀ ਹੈ)

ਧਿੰਦੀ : (ਬਚਨੇ ਨੂੰ ਮਖੌਲ ਨਾਲ) ਉਇ ਬੱਲੇ ਬਾਪੂ, ਨਈਂ ਰੀਸਾਂ । ਦੇਖ ਲੈ ਬਾਈ

ਕਰਮਿਆ ! ਘੱਟਾ ਹੋ ਗਿਆ ਚੋਬਰ ਨੂੰ ਦੌਣ ਕੱਸਦੇ ਨੂੰ । ਦੋ ਤਿੰਨ ਸੰਘਿਆਂ 'ਚ ਤਾਂ ਪਾ 'ਤੀਆਂ ਰੱਸੀਆਂ !

ਕਰਮਾ : ਰੱਸੀਆਂ ਰੁੱਸੀਆਂ ਦਾ ਤਾਂ ਪਤਾ ਨੀਂ ਧਿੰਦੀ ਸਰਦਾਰਾ । ਘੁਲ ਕੇ ਦੇਖ ਲੈ ਬਾਪੂ ਨਾਲ । ਪੌੜੇ ਨਾ ਚਕਾ 'ਤੇ ਤਾਂ ਮੈਨੂੰ ਕਹਿ-ਦੀਂ ।

ਧਿੰਦੀ : ਮੈਂ ਤਾਂ ਬੂਥੀ ਗੱਡ-ਦੂੰ । ਮੇਰੇ ਚਕਾ-ਦੂ ਪੌੜੇ ਇਹ ਵੱਡਾ ਰੁਸਤਮ !

ਬਚਨਾ : ਨਾ ਲੈ ਪਿਉ ਨਾਲ ਪੰਗਾ । ਐਸਾ ਰਗੜਾ ਚਾੜੂੰ, 'ਬਾਪੂ ਬਾਪੂ' ਕਰੇਂਗਾ ਬਾਣੀਆਂ ਦੇ ਜਬਾਕਾਂ ਵਾਂਗੂੰ !

ਕਰਮਾ : ਹੈ ਸਕਤੇ ! ਧਿੰਦੀ ਮਰ ਜਾ ਮੇਤਿਆ ਸਾਲਿਆ ਚੱਪਣੀ 'ਚ ਨੱਕ ਡਬੋ ਕੇ ! ਤੈਨੂੰ ਬਾਣੀਆਂ ਦੇ ਜੁਆਕਾਂ ਨਾਲ ਰਲਾ 'ਤਾ ਉਇ !

ਧਿੰਦੀ : (ਚਾਦਰੇ ਦਾ ਲਾਂਗੜ ਟੰਗਦਾ) ਆ ਜਾ ਫੇਰ; ਜੇ ਦੇਖਣੇ ਐਂ ਬਾਣੀਆਂ ਦੇ ਮੁੰਡੇ ਦੇ ਰੰਗ ਢੰਗ !

ਬਚਨਾ : (ਥੋੜ੍ਹਾ ਜਰਕਦਾ) ਉਇ ਪਹਿਲਾਂ ਨਲੀ ਪੂੰਝਣ ਤਾਂ ਸਿਖ ਲੈ । ਮੇਰੇ ਨਾਲ ਘੁਲੂ ਇਹ ਜੂੰਆਂ ਦੀ ਖਾਧ ।

ਕਰਮਾ : ਆਹ ਤਾਂ ਬਾਪੂ ਤੂੰ ਹੁਣ ਮੋਕ ਮਾਰ ਗਿਆ । ਨਲੀ ਨੁਲੀ ਦਾ ਪਤਾ ਤਾਂ ਪੰਜਾ ਪਏ ਤੂੰ ਈ ਲੱਗੂ ।

ਜੈ ਕੁਰ : (ਕਰਮੇ ਕੋਲ ਚਾਹ ਦੀ ਬਾਟੀ ਰੱਖਦੀ ਹੋਈ) ਵੇ ਕਿਉਂ ਇਹਨਾਂ ਨੂੰ ਐਵੇਂ ਕਮਲ ਚੜ੍ਹੌਨੈਂ ਕਰਮਿਆਂ ! (ਬਚਨੇ ਵੱਲ ਤੱਕਦਿਆਂ) ਇਹ ਵੀ ਜਮਾਂ ਸਿੱਧਰੈ । ਤੂੰ ਮੁੰਡਿਆਂ ਖੁੰਡਿਆਂ ਨਾਲ ਮੜਿੱਕਦਾ ਚੰਗਾ ਲਗਦੈਂ ?

ਬਚਨਾ : ਕਿਉਂ, ਮੈਂ ਇਸ ਗੋਹ ਨਾਲੋਂ ਘੱਟ ਐਂ ?

ਕਰਮਾ : ਨਾ ਘੱਟ ਤਾਂ ਰਾਈ ਭਰ ਨੀਂ ।

ਧਿੰਦੀ : ਫੇਰ ਕੱਢ ਹੁਣ ਤਲੰਗੇ ਪਹਿਲਬਾਨ ਨੂੰ !

ਪ੍ਰਚਨਾ : (ਧੋਤੀ ਦਾ ਲੜ ਟੰਗਦਾ) ਖੜ ਜਾ ਫੇਰ ਮੈਂ ਤੇਰੀ...

(ਦੋਵੇਂ ਘੁਲਣ ਲੱਗ ਪੈਂਦੇ ਹਨ)

ਕਰਮਾ : ਉਇ ਬੱਲੇ ਢੱਠਿਆਂ ਦੇ ! ਲੈ ਬਾਈ ਧਰਮ ਸਿਆਂ ! ਫਸ-ਗੇ ਕੁੰਢੀਆਂ ਦੇ ਸਿੰਗ ਹੁਣ ਤਾਂ ਵੜੇਵੇਂ ਖਾਣੀ ਈ ਨਿੱਤਰੂ ! ਉਇ ਬਾਪੂ ਟੰਗ ਨੂੰ ਪੈ ਜਾ । ਟੰਗ ਖਿਚ ਲੀਂ । ਬਸ ਜਿੱਤਿਆ ਪਿਐ ਮੋਰਚਾ ।

(ਬਚਨਾ ਧਿੰਦੀ ਦੀ ਲੱਤ ਫੜਨ ਲੱਗਦਾ ਹੈ ਪਰ ਧਿੰਦੀ ਉਹਨੂੰ ਹੇਠਾਂ ਹੀ ਦਬੋਚ ਲੈਂਦਾ ਹੈ)

ਧਿੰਦੀ : ਹੁਣ ? ਦੱਸ 'ਬਾਪੂ' ਕੌਣ ਕਹੂ ?

ਕਰਮਾ : ਕੋ ਨੀਂ ਬਾਪੂ, ਤਗੜਾ ਰਹੀਂ । ਧੂਰਲੀ ਮਾਰ ਹੇਠਾਂ ਤੋਂ । ਧਿੰਦੀ ਤਾਂ ਦਮੋਂ ਨਿਕਲਿਆ ਖੜੈ ।

(ਆਉਂਦਾ ਜਾਂਦਾ ਨਾਹਰੀ ਬਚਨੇ ਨੂੰ ਉੱਤੇ ਕਰ ਜਾਂਦਾ ਹੈ)

ਲਓ ਅਹੁ ਆ ਗਿਆ ਬਾਪੂ ਉੱਤੇ ! ਹੁਣ ਰਗੜੂ ਗੂੰਗੇ ਪਹਿਲਵਾਨ ਨੂੰ, ਕੰਨ ਤੇ ਗੋਡਾ ਧਰ ਕੇ ।

ਜੈ ਕੁਰ : ਵੇ ਤੁਸੀਂ ਮਰਾਸੀਓ ਨਪੁੱਤਿਆਂ ਦਿਓ ! ਨਾਹਰੀ ਤੈਨੂੰ ਤਾਂ ਮੈਂ ਸਿਆਣਾ ਸਮਝਦੀ ਸੀ । ਤੂੰ ਵੀ ਇਹਨਾਂ ਕਮਲਿਆਂ 'ਚ ਰਲ ਕੇ...

ਧਰਮਾ : ਚੱਲ ਜਾਣਦੇ ਬਾਪੂ ਬਹੁਤ ਹੋ-ਗੀ ।

ਘਿੰਦੀ : ਬਾਈ ਨਾਹਰੀ ਤੂੰ ਬਾਪੂ ਦੀ ਕੀਤੀਐ ਨਾ । (ਧੂਰਲੀ ਮਾਰ ਕੇ ਉੱਤੇ ਆਉਂਦਾ) ਲੈ ਫੇਰ ਬਚਾ ਲੈ ਆਵਦੇ 'ਪਿਉ ਜੀ' ਨੂੰ ਆ ਕੇ ।

ਧਰਮਾ : ਉਇ ਬਸ ਘਿੰਦੀ ਬਸ । ਲਾ-ਗੀ ਪਿੱਠ । ਰਹਿਣ ਦੇ ਬੁੜ੍ਹਾ ਮਰ ਜੂ । ਖ਼ੂਨ ਗਲ ਪੈ ਜੂ ਕੰਜਰ ਦਿਆ ਪੁੱਤਾ । ਲੋਕ ਕਹਿਣਗੇ, 'ਬਚਨੇ ਦੇ ਮੁੰਡਿਆਂ ਨੇ ਅਵਦਾ ਪਿਉ ਮਾਰ 'ਤਾ ।'

ਜੈ ਕੁਰ : (ਉਹਨਾਂ ਦੇ ਸਿਰ 'ਤੇ ਆ ਕੇ) ਘਿੰਦੀ ਹਟਦਾ ਨੀਂ ਫੇਰ ? ਮੈਂ ਫੂਕਣੀ ਮਾਰੂ ਖਰੋਪੜੀ ਆਲੀ ਥਾਂ 'ਤੇ ! ਉੱਠ !

ਕਰਮਾ : ਚੱਲ ਜਾਣ ਦੇ ਘਿੰਦੀ ਸਰਦਾਰਾ; ਬੇਬੇ ਦਾ ਦਿਲ ਘਟਦੈ ।

ਜੈ ਕੁਰ : ਦੂਰ ਫਿਟੇ ਮੂੰਹ ! ਕਿਥੇ ਮਰਾਸੀ ਕੱਠੇ ਹੋਏ ਐ ਜਾਏ ਖਾਣੇ !

ਘਿੰਦੀ : ਦੇਖ ਲੈ ਬੇਬੇ ਫੇਰ ਆਖੇਂਗੀ । ਮੈਂ ਤਾਂ ਛਡਦੈਂ ਹੁਣ, ਬਾਪੂ ਨੀ ਛੱਡਦਾ ਹੇਠਾਂ ਤੋਂ ।

ਕਰਮਾ : ਕੰਨ 'ਤੇ ਗੋਡਾ ਰੱਖ ਲੈ ! ਛੱਡਣ ਛੱਡ ਤਾਂ ਬਾਪੂ ਕਿਹਿੰਦਾ ਫਿਰੂ ।

ਜੈ ਕੁਰ : ਇਹਦੇ ਵਰਗਾ ਵੀ ਕਮਲਾ ਹੋਊ ਜੱਗ-ਜਹਾਨ ਦੇ ਤਖਤੇ 'ਤੇ ? ਖਾ ਕੇ ਫੀਮ ਦਾ ਗੋਲਾ ਮੁੰਡਿਆਂ ਨਾਲ ਭਿੜਨ ਬਹਿ ਜੂ । ਬਈ ਤੂੰ ਇਹਨਾਂ ਦੀ ਬਰੋਬਰੀ ਕੀ ਕਰੇਂਗਾ ? ਘਿੰਦੀ ਹਟ ਵੇ ! ਸਹੁੰ ਭਾਈਆਂ ਦੀ ਨਹੀਂ ਤਾਂ ਮੈਂ... ('ਸਹੁੰ ਭਾਈਆਂ ਦੀ' ਕਹਿੰਦੀ ਥੋੜ੍ਹਾ ਉਖੜ ਜਾਂਦੀ ਹੈ । ਘਿੰਦੀ ਤੇ ਬਚਨਾ ਉਠ ਕੇ ਕੱਪੜੇ ਝਾੜਣ ਲੱਗ ਪੈਂਦੇ ਹਨ) ਲਓ ਚਾਹ ਝੁਲਸ ਲੋ ! (ਬਚਨਾ ਤੇ ਘਿੰਦੀ ਇਕ ਪਾਸੇ ਬੈਠ ਕੇ ਚਾਹ ਪੀਣ ਲੱਗ ਪੈਂਦੇ ਹਨ । ਨਾਹਰੀ ਆ ਕੇ ਮੰਜੇ ਤੇ ਬੈਠ ਜਾਂਦਾ ਹੈ । ਜੈ ਕੁਰ ਉਹਨੂੰ ਵੀ ਚਾਹ ਫੜਾਉਂਦੀ ਤੇ ਵਾਪਿਸ ਜਾ ਕੇ 'ਰੋਟੀ-ਟੁੱਕ' ਦਾ ਕਰਨ ਲੱਗ ਪੈਂਦੀ ਹੈ)

ਘਿੰਦੀ : ਕੋ ਨੀਂ ਬਾਪੂ ਸਿਆਂ, ਗੁੱਸਾ ਨਾ ਕਰੀਂ । ਮੰਜੇ ਦੀ ਦਉਣ ਮੈਂ ਕਸ ਦੂੰ ।

ਕਰਮਾ : ਊਂ ਕਹਿਣ ਨੂੰ ਭਾਵੇਂ ਕੁਸ ਕਹਿ ਲੈ ਘਿੰਦੀ । ਮਾੜੀ ਜੀ ਕਸਰ ਰਹਿ-ਗੀ । ਠਿੱਬੀ ਖਾ ਗਿਆ ਬਾਪੂ; ਨਹੀਂ ਤਾਂ ਲਵਾ 'ਤੀ ਸੀ ਤੇਰੀ ਗੋਡੀ । ਕੋ ਨੀਂ ਬਾਪੂ ਦਿਲ ਨਾ ਛੱਡੀਂ । ਐਤਕੀਂ ਘਿਉ ਦਾ ਪੀਪਾ ਕੱਠਾ ਕਰ ਕੇ ਦੇਵਾਂਗੇ...

ਜੈ ਕੁਰ : (ਅੱਗ ਨਾ ਮੱਚਣ 'ਤੇ ਖਿਝ ਕੇ) ਮੱਚ ਪੈ ਔਂਤਰਿਆਂ ਦੀਏ ! ਵੇ ਧਰਮਿਆਂ । ਮੇਰੇ ਹੱਡਾਂ 'ਚ ਨੀਂ ਹੁਣ ਪਰੋਖੋਂ ਕੰਮ ਕਰਨ ਦੀ । ਹੁਣ ਭਾਈ ਥੋਡੇ 'ਚੋਂ ਜੀਹਦੇ ਵਿਆਹ ਦਾ ਢਕਵੰਜ ਬਣਦੈ, ਬਣਾ-ਲੋ !

ਕਰਮਾ : ਲੈ ਫੇਰ ਪਹਿਲਾਂ ਬਾਪੂ ਨੂੰ ਪੁੱਛਦੇ ਐਂ । ਕਿਉਂ ਬਈ ਬਾਪੂ, ਲਾੜ੍ਹਾ ਬਣਨੈਂ

ਕਿ ਸਰੂਵਾਲਾ ? (ਕਰਮੇ ਦੀ ਇਸ 'ਕਮਲੀ' ਗੱਲ 'ਤੇ ਸਾਰੇ ਇਕ ਦਮ ਗੰਭੀਰ ਜਿਹੇ ਹੋ ਜਾਂਦੇ ਹਨ)

ਜੈ ਕੁਰ : (ਗੁੱਸੇ ਅਤੇ ਖਿਝ ਨਾਲ) ਕਰਮਿਆਂ ਜਾਏ ਖਾਣੇ ਦੀ ਹਰ ਗੱਲ ਈ ਤਾਂ ਨੀ ਹਾਸੜ 'ਚ ਪਾਈਂ-ਦੀ ਹੁੰਦੀ !

ਧਿੰਦੀ : ਲਾੜਾ ਤਾਂ, ਮੈਨੂੰ ਐਂ ਲਗਦੈ, ਬਈ ਸਾਥੋਂ ਸਾਰਿਆਂ ਤੋਂ ਪਹਿਲਾਂ ਸਾਡੇ ਆਲਾ ਚਾਚਾ ਭੰਗਾ ਸਿਉਂ ਬਣਨ ਨੂੰ ਫਿਰਦੈ ।

(ਧਿੰਦੀ ਦੀ ਇਹ 'ਪੁੱਠੀ ਗੱਲ' ਗੰਭੀਰਤਾ ਵਿਚ ਕਿਸੇ ਅਣਜਾਣੇ ਭੈਅ ਨੂੰ ਵੀ ਆ ਰਲਾਉਂਦੀ ਹੈ)

ਜੈ ਕੁਰ : ਕੀ ਕਮਲ ਘੋਟਦੈਂ ਵੇ ? ਤੈਨੂੰ ਕੀਹਨੇ ਕਹਿਐ ?

ਧਿੰਦੀ : ਕਹਿਆ-ਕੁਹਿਆ ਤਾਂ ਕਿਸੇ ਨੇ ਨ੍ਹੀਂ । ਪਰ ਬੰਦੇ ਦੇ ਤੌਰ ਈ ਦੱਸ ਦਿੰਦੇ ਐ ਭਈ ਉਹ ਕਿਹੜੇ ਸਾਧ ਦਾ ਚੇਲਾ ਐ । ਅੱਜ ਕੱਲ੍ਹ ਚਾਚੇ ਵੈਲੀ ਦੀ 'ਸੰਗਤ' ਚੰਦੂ ਚੁਗਲ ਨਾਲ ਐ ।

ਜੈ ਕੁਰ : (ਫਿਕਰ ਨਾਲ) ਵੇ ਫੇਰ ਤਾਂ ਧਰਮਿਆਂ ਕੁਸ਼ ਸੋਚੋ ਭਾਈ । ਜੇ ਸੱਚੀਂ ਥੋਡਾ ਚਾਚਾ ਚੰਦੂ ਕੋਲ ਉਠਦਾ ਬੈਠਦੈ ਤਾਂ ਖੈਰ-ਹਥਾ ਨ੍ਹੀ । ਚੰਦੂ ਤਾਂ ਮਰ ਪੁੱਤਾਂ ਆਲਾ ਬੇੜੀਆਂ 'ਚ ਬੱਟੇ ਪਾਉਣ ਆਲਾ ਬੰਦੈ ।

ਧਿੰਦੀ : ਬੇੜੀਆਂ 'ਚ ਬੱਟੇ ਤਾਂ ਕੀ ਪਾ-ਦੂ ! ਮੈਂ ਟੰਗਾਂ ਨੀ ਵੱਢ-ਦੂੰ ਮੇਰੇ ਪਿਤਿਉਹ੍ਰੇ ਦੀਆਂ !

ਜੈ ਕੁਰ : ਵੇ ਪੁੱਤ ਟੰਗਾਂ ਵੱਢੇ ਤੋਂ ਕੀ ਮਿਲ-ਜੂ ! ਹੁਣ ਸੁਖ ਨਾਲ ਪੰਦਰਾਂ ਕੀਲਿਆਂ ਦੇ ਮਾਲਕ ਓਂ । ਜੇ ਭੰਗੇ ਨੇ ਚੱਕ 'ਚ ਆ ਕੇ ਕੋਈ ਕਮਲ ਘੋਟ ਲਿਆ......

ਧਰਮਾ : ਗੱਲ ਤਾਂ ਬੇਬੇ ਦੀ ਠੀਕ ਐ ਧਿੰਦੀ । ਮਿਚੀ ਮੁੱਠੀ ਅਰਗੀ ਰੀਸ ਨੀਂ ਹੁੰਦੀ । ਜੇ ਇਹ ਅਵਾਈ ਉਡ-ਗੀ ਬਈ ਭੰਗਾ ਦਿੰਦਾ ਨੀਂ ਅਵਦੇ ਭਤੀਜਿਆਂ ਨੂੰ ਅਵਦਾ ਹਿੱਸਾ ਤਾਂ ਜਿਹੜੀ ਨਾਹਰੀ ਦੇ ਸਾਕ ਦੀ ਗੱਲ ਚਲਦੀ ਐ, ਉਹਦੇ 'ਚ ਕੋਈ ਨਾ ਕੋਈ ਭੰਗਣਾ......

ਨਾਹਰੀ : ਲੈ ਹੁਣ ਤੱਕ ਤਾਂ ਉਹਨੇ ਕੁਸ ਕੀਤਾ ਨਾ; ਹੁਣ ਕਰੂ ਜਦੋਂ ਦਾੜ੍ਹੀ 'ਚ ਚਿੱਟੇ ਉਤਰਨ ਲੱਗ-ਪੇ ।

ਧਰਮਾ : ਜਦੋਂ ਬੰਦੇ ਦੀ ਬੁਧ ਭ੍ਰਿਸ਼ਟ ਹੋਣ ਲਗਦੀ ਐ ਪਤਾ ਨੀ ਲਗਦਾ ਕਦ ਹੁੰਦੀ ਐ । ਨਾਲੇ ਆਪਣੇ ਪਿੰਡ ਦਾ ਤਾਂ ਤੈਨੂੰ ਪਤੈ । ਏਥੇ ਤਾਂ ਮੇਰੇ ਸਾਲੇ ਕਿਸੇ ਦਾ ਘਰ ਵਸਦਾ ਵੇਖ ਕੇ ਰਾਜ਼ੀ ਈ ਨੀਂ । ਫੇਰ ਚੰਦੂ ਚੁਗਲ ? ਉਹਦੇ ਚੱਟੇ ਦਰੱਖਤ ਕਦੇ ਹਰੇ ਹੋਏ ਦੇਖੇ ਐ ?

ਧਿੰਦੀ : ਐਂ ਗੱਲ ਐ ਤਾਂ ਫੇਰ ਧਿੰਦੀ ਵੈਲੀ ਨੂੰ ਦਿਓ ਖੁੱਲ੍ਹੀ ਸ਼ੁੱਟੀ । ਚੰਦੂ ਤਾਂ ਕੀ ਜੇ ਭੰਗੇ ਦੀ ਵੀ ਹੱਡੀ-ਪੱਸਲੀ ਥਿਆ-ਜੇ ਭਾਲੀ । ਤੁਖਮ ਕਿਹੜਾ ਨਾ ਮਿਟਾ-ਦੂੰ ਮੇਰੇ......

ਧਰਮਾ : ਤੇਰੇ ਅਰਗੇ ਮੂੰਹ-ਪਾੜ ਈ ਤਾਂ ਗਾਲਦੇ ਐ ਗੰਢੇ । ਨਾਲੇ ਅਗਲਾ ਤੈਨੂੰ ਅਵਦੀ ਜੈਦਾਤ ਦੇਵੇ, ਨਾਲੇ ਤੈਥੋਂ ਅਵਦਾ ਤੁਖਮ ਮਿਟਵਾਵੇ ? ਕਿਉਂ, ਤੂੰ ਤੇਰੀ ਮਾਂ ਨੇ ਦੋ ਵਾਰ ਜੰਮਿਐਂ ?

ਬਚਨਾ : ਇਹਦਾ ਸਾਲੇ ਦਾ ਕੀ ਐ। ਇਹ ਤਾਂ ਜਦ ਬੋਲੂ ਪੁੱਠਾ ਬੋਲੂ।

ਧਿੰਦੀ : (ਲਾ ਕੇ) ਅਸੀਂ ਤੈਨੂੰ ('ਸਿੱਧਾ' ਸ਼ਬਦ 'ਤੇ ਜ਼ੋਰ ਦਿੰਦਾ') ਸਿੱਧਾ ਬੋਲਣ ਵਾਲੇ ਨੂੰ ਵੀ ਜਾਣਦੇ ਐਂ ਚੰਗੀ ਤਰ੍ਹਾਂ। ਤੇਰੀਆਂ 'ਸਿੱਧੀਆਂ' ਦੇ ਤਾਂ...

ਨਾਹਰੀ : (ਤਾੜ ਕੇ) ਚੁੱਪ ਨੀ ਕਰਦਾ ਤੂੰ? ਜੇ ਮਾਰਿਆ ਖਿੱਚ ਕੇ ਲਪੜਾ...

ਜੈ ਕੁਰ : (ਜੋ ਧਿੰਦੀ ਦੇ ਬੋਲਾਂ ਨੇ ਖ਼ੁਦ ਕਸੂਤੀ ਸਥਿਤੀ 'ਚ ਫਸਾ ਦਿੱਤੀ ਸੀ) ਚੱਲ ਜਾਣ-ਦੇ ਨਾਹਰੀ। ਚੱਲ ਵੇ ਧਿੰਦੀ; ਜਾਹ ਡੰਗਰਾਂ ਦਾ ਵੀ ਕਦੇ ਪਤਾ-ਸਤਾ ਲੈ ਲਿਆ ਕਰ! ਕਿ ਵਿਹਲਾ ਰੋਟੀਆਂ ਪਾੜਨ 'ਤੇ ਈ ਰਹਿ-ਨੈਂ!

(ਧਿੰਦੀ, ਜੈ ਕੁਰ ਦੇ ਕਹੇ ਤੋਂ ਨਹੀਂ, ਸਗੋਂ ਨਾਹਰੀ ਦੇ ਤੌਰ ਨੂੰ ਤਾੜਦਾ ਡੰਗਰਾਂ ਵਾਲੇ ਪਾਸੇ ਚਲਿਆ ਜਾਂਦਾ ਹੈ। ਕੁਝ ਚਿਰ ਬੜੀ ਕਸੂਤੀ ਸਥਿਤੀ ਬਣੀ ਰਹਿੰਦੀ ਹੈ। ਜੈ ਕੁਰ 'ਬੇਮਤਲਬ' ਹੀ ਅੰਦਰ ਚਲੀ ਜਾਂਦੀ ਹੈ।

ਥੋੜ੍ਹੇ ਚਿਰ ਪਿਛੋਂ ਬਲਵੰਤ ਸਿੰਘ ਆਉਂਦਾ ਹੈ। ਸਾਰਿਆਂ ਦੇ ਚਿਹਰੇ 'ਤੇ ਰੌਣਕ ਆ ਜਾਂਦੀ ਹੈ, ਜਿਵੇਂ ਉਸ ਨੇ ਆ ਕੇ ਉਹਨਾਂ ਸਾਰਿਆਂ ਨੂੰ ਖੂਹ ਵਿਚੋਂ ਲਮਕਦਿਆਂ ਨੂੰ ਬਾਹਰ ਖਿੱਚ ਲਿਆ ਹੋਵੇ)

ਕਰਮਾ : ਲੈ ਆਹ ਤਾਂ ਫੁੱਫੜ ਆਉਂਦੈ ਤੁਰਿਆ! ਸਾਸਰੀ ਕਾਰ ਫੁਫੜਾ! ਤਕੜੈਂ?
(ਸਾਰੇ 'ਸਾਸਰੀਕਾਰ, ਸਾਸਰੀਕਾਰ' ਕਹਿ ਕੇ ਹੱਥ ਮਿਲਾਉਂਦੇ ਹਨ)

ਬਚਨਾ : ਹੋਰ ਤਾਂ ਬਲਵੰਤ ਸਿਆਂ ਲਾਣਾ-ਬਾਣਾ ਰਾਜੀ ਐ? ਜੁਆਕ-ਜੱਲੇ ਦੀ ਦੇਹ ਗੱਲ!

ਬਲਵੰਤ : ਕਿਰਪਾ ਐ ਉਸ ਨੀਲੀ ਛਤਰੀ ਆਲੇ ਦੀ। ਤੂੰ ਸੁਣਾ, ਤੇਰੀ ਕਿਵੇਂ ਰਿੜ੍ਹਦੀ ਐ ਗੱਡੀ?

ਕਰਮਾ : ਬਾਪੂ ਦੀ ਗੱਡੀ ਦਾ ਤਾਂ ਤੈਨੂੰ ਪਤਾ ਈ ਐ ਫੁਫੜਾ, ਡੀਜ਼ਲ ਤੇ ਚਲਦੀ ਐ। ਡੀਜ਼ਲ ਪਾ ਦਿਓ ਭੰਬੀਰੀ, ਨਹੀਂ ਤਾਂ ਪੈਪਸੂ ਰੋੜ ਬੇਜ ਦੀ ਬੱਸ ਆਂਗੂੰ ਕਦੇ ਐਥੇ ਖੜ-ਗੀ ਕਦੇ ਐਥੇ।

ਬਲਵੰਤ : (ਜੈ ਕੁਰ ਨੂੰ ਆਉਂਦੀ ਵੇਖ ਕੇ) ਮੱਥਾ ਟੇਕਦੈਂ ਭਾਈ ਜੈ ਕੁਰੇ!

ਜੈ ਕੁਰ : (ਮੋਢੇ 'ਤੇ ਹੱਥ ਰੱਖਦੀ) ਜਿਊਂਦਾ ਰਹਿ! ਰੱਬ ਵੱਡੀ ਉਮਰ ਕਰੇ। ਕੌੜੀ ਵੇਲ ਆਂਗੂੰ ਵਧਾਏ! ਹੋਰ ਬਚਨੋ ਮਿੱਠੇ ਹੋਰੀਂ ਸਭ ਤਕੜੇ ਐ ਬਲਵੰਤ ਸਿਆਂ?

ਬਲਵੰਤ : ਸਭ ਤਕੜੇ ਐ! ਤੇਰੀਆਂ ਅੱਖਾਂ ਨੂੰ ਤਾਂ ਰਾਮ ਐ ਕੁਸ਼? ਕੁੱਕਰਿਆਂ ਦੀ ਸਕੈਤ-ਜੀ ਹੁੰਦੀ ਜਾਂਦੀ ਸੀ, ਓਦੋਂ।

ਜੈ ਕੁਰ : ਕੁਸ ਰਾਮ ਰੂਮ ਨੀਂ ਭਾਈ ਬਲਵੰਤ ਸਿਆਂ। ਪਹਿਲਾਂ ਡੇਰੇ ਆਲੇ ਸਾਧ ਨੇ ਦਿੱਤਾ ਸੀ ਕਾਕੜਾ ਜਿਆ, ਉਹ ਪਾਉਂਦੀ ਰਹੀ। ਕੋਈ ਫਰਕ ਨਾ ਪਿਆ। ਹੁਣ ਭੀਖੀ ਆਲੇ ਆਤਮੇ ਰਾਮ ਤੋਂ ਕਰਮਾ ਲਿਆਇਐ ਵੱਡੀ-ਸਾਰੀ ਸੀਸੀ। ਦੇਖੋ ਜੇ ਉਹਦੇ ਨਾਲ ਕੋਈ...

ਬਲਵੰਤ : ਧੂੰਏਂ-ਧਾਂਏਂ ਤੋਂ ਬਚਾ ਰੱਖਿਆ ਕਰ ਭਾਈ ਜੈ ਕੁਰੇ।

ਜੈ ਕੁਰ : ਧੂੰਏਂ ਦਾ ਬਚਾ ਕਿਥੇ ਰਹਿੰਦੈ ਬਲਵੰਤ ਸਿਆਂ। ਕੱਲੀ-ਕਾਰ੍ਹੀ ਤਾਂ ਮੈਂ ਹੈ-ਗੀ ਘਰ 'ਚ ਕੰਮ ਕਰਨ ਆਲੀ। ਹੁਣ ਤਾਂ ਐਨ੍ਹਾਂ 'ਚੋਂ ਕੋਈ...

ਬਲਵੰਤ : ਉਹ ਵੀ ਹੋ-ਜੂ ਸਭ। ਤੂੰ ਚਿੰਤਾ ਨਾ ਕਰਿਆ ਕਰ। ਵਾਹਿਗੁਰੂ ਸਭ ਠੀਕ ਕਰ ਦੂ।

ਜੈ ਕੁਰ : ਲੈ ਐਂ ਤਾਂ ਕਰੂ। ਕਰੂ ਕਿਉਂ ਨੀਂ।

ਕਰਮਾ : ਫੁਫੜ ਨੂੰ ਚਾਹ ਚੂਹ ਵੀ ਪਿਆਏਂਗੀ ਬੇਬੇ ਕਿ ਆਹ 'ਕਰੂ-ਕਰੂ' ਕਰ ਕੇ ਈ ਸਾਰਦੇਂ-ਗੀ?

ਜੈ ਕੁਰ : ਚਾਹ ਵੀ ਧਰਦੀ ਐਂ। ਮੈਂ ਐਡੀ ਸਿੱਧਰੀ ਤਾਂ ਨੀਂ? ਹੁਣ ਸੁਖ-ਸਾਂਦ ਵੀ ਨਾ ਪੁਛਾਂ, ਪ੍ਰਾਹੁਣੇ ਦੇ ਆਏ ਤੋਂ?

(ਚਲੀ ਜਾਂਦੀ ਹੈ)

ਨਾਹਰਰੀ : ਹੋਰ ਸੁਣਾ ਫੁਫੜਾ! ਪਿਛੇ ਜੇ ਮਿੱਠੂ ਦਾ ਵਿਆਹ ਕਢਾਉਣ ਨੂੰ ਫਿਰਦੇ ਸੀ?

ਬਲਵੰਤ : ਵਿਆਹ ਤਾਂ ਕਢਾ ਲਿਆ ਨਾਹਰ ਸਿਆਂ। ਓਸੇ ਦੀ ਗੰਢ ਤਾਂ ਦੇਣ ਆਇਐਂ ਅੱਜ।

ਬਚਨਾ : ਹੱਛੈ! ਆਹ ਤਾਂ ਬੜੀ ਖੁਸ਼ੀ ਆਲੀ ਗੱਲ ਦੱਸੀ ਬਲਵੰਤ ਸਿਆਂ। ਕਦ ਦੈ?

ਬਲਵੰਤ : ਅਠਾਈ ਜੇਠ ਦਾ। ਆਹ ਮੰਗਲਵਾਰ ਛਡ ਕੇ ਅਗਲੇ ਮੰਗਲਵਾਰ ਦਾ। ਅੰਗਰੇਜ਼ੀ ਮਹੀਨੇ ਦੀ ਦਸ ਤਰੀਕ ਬਣਦੀ ਐ।

ਬਚਨਾ : ਭਲੀ ਹੋਈ, ਭਲੀ ਹੋਈ। (ਜੈ ਕੁਰ ਚਾਹ ਲਈ ਆਉਂਦੀ ਹੈ)

ਬਲਵੰਤ : ਵਿਆਹ ਧਰ ਲਿਆ ਭਾਈ ਜੈ ਕੁਰੇ ਆਪਣੇ ਮਿੱਠੂ ਦਾ।

ਜੈ ਕੁਰ : ਧੰਨ ਭਾਗ ਬਲਵੰਤ ਸਿਆਂ ਧੰਨਭਾਗ। ਮੈਂ ਸੁਣੀਂ ਜਾਂਦੀ ਸੀ। ਵਧਾਈਆਂ ਹੋਣ।

ਬਲਵੰਤ : ਸਭ ਨੂੰ ਭਾਈ। ਸਾਰਾ ਪਰਿਵਾਰ ਆਇਓ ਬਚਨ ਸਿਆਂ।

ਜੈ ਕੁਰ : (ਚਾਹ ਵਰਤਾਉਂਦੀ) ਸਾਰੇ ਆਵਾਂਗੇ ਭਾਈ! ਆਵਾਂਗੇ ਕਿਉਂ ਨੀਂ। ਖ਼ੁਸ਼ੀ ਦੇ ਮੌਕੇ 'ਤੇ ਨੀਂ ਆਵਾਂਗੇ ਤਾਂ ਹੋਰ ਕਦ ਆਵਾਂਗੇ। ਸੁਖ ਨਾਲ ਪਹਿਲੀ ਨਾਨਕਾ ਛੱਕ ਭਰਨੀ ਐਂ।

(ਭੰਗਾ ਆਉਂਦਾ ਹੈ)

ਬਲਵੰਤ : ਆ ਵੀ ਭੰਗਾ ਸਿਆਂ, ਸਾਸਰੀਕਾਰ। (ਹੱਥ ਮਿਲਾਉਂਦਾ ਹੈ)

ਭੰਗਾ : ਸਾਸਰੀਕਾਰ। (ਬੈਠਦਾ) ਕਦ ਕੁ ਦਾ ਆਇਐਂ ਬਲਵੰਤ ਸਿਆਂ?

ਬਲਵੰਤ : ਬਸ, ਆ ਕੇ ਬੈਠਾ ਈ ਐਂ।

ਧਰਮਾ : ਮਿੱਠੂ ਦਾ ਵਿਆਹ ਰੱਖ ਲਿਆ ਫੁਫੜ ਨੇ ਚਾਚਾ।

ਭੰਗਾ : ਅੱਛਾ! ਆਹ ਤਾਂ ਖ਼ੁਸ਼ੀ ਦਾ ਸਮਾਚਾਰ ਐ ਬਈ।

ਬਲਵੰਤ : ਸਮਾਚਾਰ ਤਾਂ ਖੁਸ਼ੀ ਦਾ ਹੋਰ ਵੀ ਲਿਆਇਐਂ, ਜੇ ਵਾਹਿਗੁਰੂ ਲਾ ਦੇ ਸਿਰੇ... ਇੰਦਰ ਪੰਜ ਹਜ਼ਾਰ ਤੱਕ ਮੰਨ ਜੂ।

ਧਰਮਾ : ਪੰਜ ਤਾਂ ਬਹੁਤ ਜ਼ਿਆਦੈ ਫੁਫੜਾ।

ਬਲਵੰਤ : ਏਦੂੰ ਘੱਟ ਤਾਂ ਖੜਦਾ ਨੀਂ ਉਹ। ਮੈਂ ਜਤਨ ਕਰਕੇ ਦੇਖ ਲਿਆ।

ਕਰਮਾ : ਕੁੜੀ ਦੀ ਉਮਰ ਕਿੰਨੀ ਕੁ ਐ?

ਬਲਵੰਤ : ਕੁੜੀ ਤਾਂ ਭਰ ਜੁਆਨ ਐ, ਸੋਲਾਂ ਸਤਾਰਾਂ ਸਾਲ ਦੀ।

ਜੈ ਕੁਰ : ਫੇਰ ਹਜ਼ਾਰ-ਬਾਰਾਂ ਸੌ ਪਿਛੇ ਕੀ ਦੇਖਣੈ ? ਮੇਰੀ ਮੰਨੋ ਤਾਂ ਹਾਂ ਕਹਿ ਦਿਓ !

ਬਲਵੰਤ : ਤੇਰੀ ਕੀ ਸਲਾਹ ਐ ਭੰਗਾ ਸਿਆਂ ?

ਭੰਗਾ : ਮੇਰੀ ਸਲਾਹ ਦਾ ਕੀ ਐ ਬਲਵੰਤ ਸਿਆਂ ! ਆਪਾਂ ਅੱਗੇ ਕਦੀ ਨੀਂ ਪੰਜ-ਤਿੰਨ ਕੀਤੀ ਹੁਣ ਕਾਹਤੋਂ ਕਰਾਂਗੇ ? ਬਸ ਇਕ ਗੱਲ ਇਹਨਾਂ ਮੁੰਡਿਆਂ ਨੂੰ ਸਮਝਾ ਦੇ ਬਈ ਬੁਢਾਪੇ 'ਚ ਮੈਨੂੰ ਨਾ ਦਰ ਦਾ ਕੁੱਤਾ ਬਣਾ ਦੇਣ ਕਿਤੇ !

ਬਲਵੰਤ : ਲੈ ਆਹ ਤੈਂ ਕੀ ਗੱਲ ਆਖੀ ਭੰਗਾ ਸਿਆਂ ? ਇਹਨਾਂ ਨੂੰ ਨੀਂ ਦੀਂਹਦਾ ਬਈ ਇਹ ਕਹਾਣੀ ਜੇ ਸਿਰੇ ਲੱਗੂ ਤਾਂ ਤੇਰੇ ਕਰ ਕੇ ਈ ਲੱਗੂ।

(ਇੰਦਰ ਆਉਂਦਾ ਹੈ)

ਲੈ ਇੰਦਰ ਸੂੰ ਵੀ ਆ ਗਿਆ। ਇਹ ਸਾਧੂ ਸੂੰ ਹੁਰਾਂ ਵੱਲ ਚਲਿਆ ਗਿਆ ਸੀ ਆਉਂਦਾ ਆਉਂਦਾ। (ਸਾਰੇ ਇੰਦਰ ਨਾਲ ਹੱਥ ਮਿਲਾਉਂਦੇ ਹਨ) ਚਲੋ; ਆਪਾਂ ਓਧਰ ਡੰਗਰਾਂ ਆਲੇ ਪਾਸੇ ਬੈਠਕ 'ਚ ਬਹਿ ਕੇ ਕਰਦੇ ਐਂ ਸਾਰੀ ਗੱਲ ਰਾਮ ਨਾਲ।

(ਜੈ ਕੁਰ ਤੋਂ ਬਿਨਾਂ ਸਾਰੇ ਡੰਗਰਾਂ ਵਾਲੇ ਪਾਸੇ ਜਾਂਦੇ ਹਨ। ਜੈ ਕੁਰ ਚਾਹ ਵਾਲੇ ਭਾਂਡੇ ਸਾਂਭ ਕੇ ਪਿਛੇ ਜਾਂਦੀ ਹੈ। ਸੂਤਰਧਾਰ ਗਭਰੂ ਬੋਲੀ ਪਾਉਂਦੇ ਅੱਗੇ ਆਉਂਦੇ ਹਨ :

ਆਰੀ ! ਆਰੀ !
ਹੇਠ ਬਰੋਟੇ ਦੇ, ਦਾਤਣ ਕਰੇ ਕੁਆਰੀ।
ਦਾਤਣ ਕਿਉਂ ਕਰਦੀ ? ਦੰਦ ਚਿੱਟੇ ਰੱਖਣ ਦੀ ਮਾਰੀ।
ਦੰਦ ਚਿੱਟੇ ਕਿਉਂ ਰੱਖਦੀ ? ਸੁਹਣੀ ਲਗਣ ਦੀ ਮਾਰੀ।
ਸੁਹਣੀ ਕਿਉਂ ਬਣਦੀ ? ਖੂਹ 'ਤੇ ਜਾਣ ਦੀ ਮਾਰੀ।
ਖੂਹ 'ਤੇ ਕਿਉਂ ਜਾਂਦੀ ? ਯਾਰੀ ਲਾਉਣ ਦੀ ਮਾਰੀ।
ਘੜਾ ਨਾ ਚਕਾਇਓ ਕੁੜੀਓ, ਇਹਦੀ ਪਿੰਡ ਦੇ ਮੁੰਡੇ ਨਾਲ ਯਾਰੀ।
ਘੜਾ ਕਹਿੰਦੀ ਆਪ ਚੱਕ-ਲੂੰ, ਟੁਟੇ ਨਾ ਯਾਰ ਦੀ ਯਾਰੀ।
'ਵਾ ਵਿਚ ਉਡਦੀ ਫਿਰੇ, ਮਿੰਦੋ ਦੀ ਫੁਲਕਾਰੀ।
'ਵਾ ਵਿਚ ਉਡਦੀ ਫਿਰੇ, ਮਿੰਦੋ ਦੀ ਫੁਲਕਾਰੀ। 'ਵਾ ਵਿਚ......'

—o—

## ਝਾਕੀ ਦੂਜੀ

—ਦੂਜੀ ਝਾਕੀ ਦੇ ਪਾਤਰ—(ਪ੍ਰਵੇਸ਼ ਅਨੁਸਾਰ) ਮਿੰਦ੍ਰੋ—ਨਾਹਰੀ—ਭੰਗਾ—ਜੈ ਕੁਰ——ਘੋਗਾ—ਧਿੰਦੀ—ਧਰਮਾ ਤੇ ਕਰਮਾ—

(ਜੈ ਕੁਰ ਦਾ ਘਰ। ਗਰਮੀਆਂ ਦੀ ਸਵੇਰ! ਮਿੰਦ੍ਰੋ ਚਰਖਾ ਕੱਤ ਰਹੀ ਹੈ। ਨਾਹਰੀ ਕੇਸ ਸੁਕਾ ਰਿਹਾ ਹੈ।

ਭੰਗਾ ਅੰਦਰੋਂ ਨਿਕਲ ਕੇ ਕਿੱਲ ਤੇ ਟੰਗਿਆ ਪਰਨਾ ਮੋਢੇ 'ਤੇ ਰੱਖ ਕੇ ਬਾਹਰ ਵੱਲ ਜਾਂਦਾ ਹੈ।)

ਨਾਹਰੀ : ਚਾਚਾ ਜੇ ਸਾਧਾਂ ਦੇ ਡੇਰੇ ਚੱਲਿਐਂ ਤਾਂ ਮੁੜਦਾ ਹੋਇਆ ਬੱਠਲ ਧੜਵਾਈ ਤੋਂ ਪਾਣੀ ਦੀ ਵਾਰੀ ਦਾ ਈ ਪਤਾ ਕਰ ਆਵੀਂ (ਭੰਗਾ ਸੁਣੀ ਅਣਸੁਣੀਂ ਕਰ ਕੇ ਚਲਿਆ ਜਾਂਦਾ ਹੈ। ਜੈ ਕੁਰ ਅੰਦਰੋਂ ਬਾਹਰ ਆਉਂਦੀ ਹੈ)

ਜੈ ਕੁਰ : ਤੇਰਾ ਚਾਚਾ ਕੀ ਕਰੂ ਪਾਣੀ ਦਾ ਪਤਾ। ਤੂੰ ਆਵਦੇ ਬਾਪੂ ਨੂੰ ਭੇਜ ਦੇ, ਹੈਥੇ ਹੀਰੇ ਲੁਹਾਰ ਕੋਲ ਸਾਖੀਆਂ ਸੁਣਦਾ ਹੋਊ ਵਿਹਲਾ ਬੈਠਾ।

ਮਿੰਦ੍ਰੋ : ਨੀ ਆ ਜਾ ਅੰਮਾ ਜੀ। ਕਿਹੜੇ ਕੰਮ 'ਚ ਰੁੱਝੀ ਐਂ? ਆ ਜਾ ਤੇਰੇ (ਨਾਹਰੀ ਵੱਲ ਝਾਕਦੀ) ਪੁੱਤ ਦੇ ਮੰਗਣੇ ਦੇ ਗੀਤ ਗਾ-ਲੀਏ ਬਹਿ ਕੇ।

ਜੈ ਕੁਰ : ਲੈ ਮੰਗਣੇ ਦੀ ਅਜੇ ਵਾਈ ਨਾ ਧਾਈ। ਜਿੱਦੋਂ ਮੰਗਣਾ ਹੋਇਆ ਓਦੋਂ ਭਰ-ਲੀਂ ਢਿਡ ਗੀਤ ਗਾ-ਗਾ ਕੇ।

ਮਿੰਦ੍ਰੋ : ਲੈ ਜਦ ਅਗਲਾ, ਦਿਨ ਈ ਪੱਕਾ ਕਰ ਗਿਆ ਫੇਰ ਮੰਗਣਾ ਕੀ ਪਿਛੇ ਰਹਿ ਗਿਆ? (ਨਾਹਰੀ ਨੂੰ) ਤੂੰ ਮੂੰਹ ਮਿੱਠਾ ਨਈਂ ਕਰਾਉਣਾ ਤਾਂ ਨਾ ਕਰਾਈਂ, ਮੈਂ ਤਾਂ ਗੀਤ ਗਾਏ ਬਿਨਾਂ ਹਿਲਦੀ ਨੀਂ।

ਜੈ ਕੁਰ : ਲੈ ਮੂੰਹ-ਮਿਠੇ ਨੂੰ ਤੈਥੋਂ ਕੋਈ ਲਕੋਹ ਐ ਮਿੰਦ੍ਰੋ। ਲੈ ਆ ਜਾ, ਗੀਤ ਗਾ ਲੈਨੀਂ ਐਂ। ਪਿਛੋਂ ਮੂੰਹ ਮਿੱਠਾ ਵੀ ਕਰਲਾਂਗੀਆਂ। ਚਲ ਚੱਕ ਕਿਹੜਾ ਚਕਦੀ ਐਂ?

ਮਿੰਦ੍ਰੋ : (ਗੀਤ ਚੁੱਕਦੀ)

ਅੰਬਾਂ ਤੇ ਤੂਤਾਂ ਦੀ ਠੰਢੀ-ਠੰਢੀ ਛਾਂ, ਛਾਂ ਨੀ
ਕੋਈ ਪਰਦੇਸੀ ਜੋਗੀ ਆ ਲੱਥੇ,

ਜੈ ਕੁਰ : ਚੱਲ ਮੇਰੀ ਭਾਬੋ ਪਾਣੀ ਨੂੰ ਚਾਲ, ਚਾਲ ਨੀ,
ਪਾਣੀ ਦੇ ਪੱਜ ਜੋਗੀ ਦੇ-ਖੀਏ।

ਮਿੰਦ੍ਰੋ : ਕਿਥੇ ਰਖਦਿਆਂ ਨਣਦੇ ਡੋਲ, ਡੋਲ ਨੀ,
ਕਿਥੇ ਤਾਂ ਚੜ੍ਹ ਕੇ ਜੋਗੀ ਦੇ-ਖੀਏ।

ਜੈ ਕੁਰ : ਨੀਵੇਂ ਤਾਂ ਰੱਖ ਦੇ ਭਾਬੋ ਡੋਲ, ਡੋਲ ਨੀ
ਉੱਚੇ ਤਾਂ ਚੜ੍ਹ ਕੇ ਜੋਗੀ ਦੇ-ਖੀਏ!

ਮਿੰਦੋ : (ਨਾਹਰੀ ਨੂੰ ਚੋਰੀਓਂ ਨਹਾਰਦੀ)
ਇਸ ਜੋਗੀ ਦੇ ਬੰਭਲੇ ਕੇਸ ਨੀ,
ਦੁੱਧਾਂ ਕਟੋਰੇ ਜੋਗੀ ਨਾਂਹਵਦਾ।

ਜੈ ਕੁਰ : ਚੱਲ ਮੇਰੀ ਭਾਬੋ ਘਰ ਨੂੰ ਚਾਲ, ਚਾਲ ਨੀ,
ਸਹੁਰਾ ਉਡੀਕੇ 'ਨੂੰਹੇਂ ਆ ਘਰੇ।'

ਮਿੰਦੋ : (ਆਪਾ ਭੁਲਦੀ)
ਸਹੁਰੇ ਨੂੰ ਨੂੰਹਾਂ ਹੋਰ, ਹੋਰ ਨੀ,
ਮੈਂ ਮਨ ਰੱਖਾਂ ਬਾਲੇ ਜੋਗੀ ਦਾ।

(ਮਿੰਦੋ ਨੂੰ ਉਸ ਵੱਲ ਇਸ ਤਰ੍ਹਾਂ ਝਾਕਦੀ ਨੂੰ ਵੇਖ ਕੇ ਨਾਹਰੀ ਚੇਤੰਨ ਹੋ ਜਾਂਦਾ ਹੈ ਅਤੇ ਉਹ ਬਾਲਟੀ ਚੁਕ ਕੇ ਡੰਗਰਾਂ ਵਾਲੇ ਪਾਸੇ ਚਲਿਆ ਜਾਂਦਾ ਹੈ। ਜੈ ਕੁਰ ਵੀ ਤਾੜ ਜਾਂਦੀ ਹੈ ਤੇ ਫੇਰ ਮਿੰਦੋ ਵੀ ਸੰਭਲ ਜਾਂਦੀ ਹੈ)

ਜੈ ਕੁਰ : ਕੁੜੇ ਮਿੰਦੋ ਹੁਣ ਨਾ ਤੂੰ ਬਹੁਤਾ ਨਾਹਰੀ ਦਾ ਕਰਿਆ ਕਰ। ਸੁੱਖ ਨਾਲ ਹੁਣ ਉਹਦਾ ਵਿਆਹ ਹੋ-ਜੂ।

ਮਿੰਦੋ : ਵਿਆਹ ਦੀ ਮੈਨੂੰ ਕਿਤੇ ਖ਼ੁਸ਼ੀ ਨੀਂ ਅੰਮਾ ਜੀ! ਮੈਨੂੰ ਤਾਂ ਤੇਰੇ ਨਾਲੋਂ ਵੀ ਬਹੁਤਾ ਚਉ ਐ!

ਜੈ ਕੁਰ : ਧੰਨ ਭਾਗ ਧੀਏ! ਲੈ ਥੋਨੂੰ ਗਲੀ-ਸ਼ਰੀਕੇ ਨੂੰ ਚਉ ਨੀ ਹੋਊ, ਹੋਰ ਕਿਸੇ ਸੱਤ-ਬਗਾਨੇ ਨੂੰ ਹੋਊ।

ਮਿੰਦੋ : ਵਿਆਹ ਫੇਰ ਕਦੋਂ ਧਰੋਂਗੇ ਨਾਹਰੀ ਦਾ ਅੰਮਾ ਜੀ?

ਜੈ ਕੁਰ : ਹਾਲੇ ਮੰਗਣਾ ਤਾਂ ਹੋ-ਲੇ। ਫੇਰ ਵਿਆਹ ਵੀ ਧਰ-ਲਾਂਗੇ। ਤੂੰ ਤਾਂ ਉਹ ਗੱਲ ਕਰਦੀ ਐਂ ਅਖੇ 'ਕਣਕ ਖੇਤ ਕੁੜੀ ਪੇਟ; ਆ ਜੰਵਾਈਆ ਮੰਡੇ ਖਾ।' (ਦੋਵੇਂ ਹੱਸਦੀਆਂ ਹਨ)

ਮਿੰਦੋ : ਨੀ ਅੰਮਾ ਜੀ ਉਹ ਤਾਂ ਠੀਕ ਐ। ਪਰ ਤੁਸੀਂ ਵਿਆਹ ਨਾ ਲੰਬਾ ਪਾਇਓ ਨਾਹਰੀ ਦਾ। ਨਾਲੇ ਸੁਣਿਐ ਨਾਹਰੀ ਦਾ ਸਹੁਰਾ ਕੋਈ ਐਸਾ-ਵੈਸਾ......

ਜੈ ਕੁਰ : ਨਹੀਂ ਮਿੰਦੋ। ਐਂ ਤਾਂ ਸਾਡਾ ਪ੍ਰਾਹੁਣਾ ਬਲਵੰਤ ਸੂੰ ਵਿਚਾਲ਼ੈ ਐ। ਉਹਨੂੰ ਬੰਦੇ ਕੁਬੰਦੇ ਦੀ ਪੂਰੀ ਪਰਖ ਐ।

ਮਿੰਦੋ : ਖ਼ੈਰ ਐਂ ਤਾਂ ਡਰ ਆਲੀ ਕਿਹੜੀ ਗੱਲ ਐ।

ਜੈ ਕੁਰ : (ਉੱਪਰ ਵੱਲ ਝਾਕਦੀ) ਕੁੜੇ ਮਿੰਦੋ ਖੱਖ ਜੀ ਹੁੰਦੀ ਜਾਂਦੀ ਐ। ਕੀ ਐ ਮਗਰੋਂ ਮੀਂਹ ਈ ਨਾ ਉਤਰ ਆਵੇ! (ਉਠਦੀ) ਮੈਂ ਵਾੜੇ ਚੋਂ ਪਾਥੀਆਂ ਦਾ ਟੋਕਰਾ ਈ ਨਾ ਭਰ ਲਿਆਵਾਂ ਜੇ ਸਸਤਾਏਂਗੀ ਥੋੜ੍ਹਾ ਚਿਰ।

ਮਿੰਦੋ : ਛੇਤੀ ਮੁੜੀਂ ਅੰਮਾ ਜੀ। ਮੈਂ ਵੀ ਛੇਤੀ ਜਾਣੈਂ ਘਰੇ। ਤੇਰੇ ਆਲਾ ਪੁੱਤ ਮੁੜ ਆਲਾ-ਈ ਐ ਖੇਤੋਂ।

ਜੈ ਕੁਰ : (ਟੱਕਰਾ ਲੈ ਕੇ ਜਾਂਦੀ) ਬਸ ਗਈ ਤੇ ਆਈ।

(ਜੈ ਕੁਰ ਦੇ ਜਾਣ ਪਿੱਛੋਂ ਮਿੰਦੋ ਚਰਖਾ ਕਤਦੀ-ਕਤਦੀ ਗੀਤ ਗੁਣਗਣਾਉਣ ਲੱਗ ਪੈਂਦੀ ਹੈ)

ਮਿੰਦੋ :

ਉੱਚੇ ਤਾਂ ਬੀਜਿਆ ਤੇਰਾ ਬਾਜਰਾ
ਮਾਂ ਦਿਆ ਕਾਹਨ ਚੰਦਾ !
ਨੀਵੇਂ ਤਾਂ ਬੀਜੀ ਵੇ ਜਵਾਰ
ਖ਼ੂਨੀ ਨੈਣ ਜਲ-ਭਰੇ......

(ਨਾਹਰੀ ਆਉਂਦਾ ਹੈ)

ਚਿੜੀਆਂ ਨੇ ਚੁਗ ਲਿਆ ਤੇਰਾ ਬਾਜਰਾ
ਮਾਂ ਦਿਆ ਕਾਹਨ ਚੰਦਾ !
ਕਾਵਾਂ ਨੇ ਡੁੰਗੀ ਤੇਰੀ ਜਵਾਰ
ਮਾਂ ਦਿਆ ਕਾਹਨ ਚੰਦਾ !
ਖ਼ੂਨੀ ਨੈਣ ਜਲ-ਭਰੇ...

ਨਾਹਰੀ : ਬਾਲ੍ਹੀ ਨਸ਼ਈ ਜੀ ਹੋਈ ਬੈਠੀ ਐਂ ਭਾਬੀ ਸੈਹਿਬ, ਖੈਰ ਐ !

ਮਿੰਦੋ : ਮੇਰੇ ਦਿਉਰ ਦਾ ਮੰਗਣੈਂ, ਹੋਵਾਂ ਨਾ ਨਸ਼ਈ।

ਨਾਹਰੀ : ਦਿਲੋਂ ਕਹਿੰਨੀ ਐਂ ਕਿ ਐਵੇਂ ਪੋਚੇ ਮਾਰਦੀ ਐਂ ?

ਮਿੰਦੋ : (ਗੰਭੀਰ ਹੁੰਦੀ) ਨਹੀਂ ਪੋਚੇ ਨੀ ਮਾਰਦੀ ਨਾਹਰੀ। ਜੇ ਤੂੰ ਵਿਆਹਿਆ ਜਾਵੇਂ, ਇਸ ਘਰ ਤੇ ਪਈ ਨਮੋਸ਼ੀ ਦੀ ਸਾਰੀ ਗਰਦ ਝਾੜੀ ਜਾਵੇ।

(ਲੰਬੀ ਚੁੱਪ। ਜਿਵੇਂ ਦੋਵਾਂ ਕੋਲ ਇਸ ਤੋਂ ਅੱਗੇ ਕਹਿਣ ਲਈ ਕੋਈ ਗੱਲ ਨਾ ਹੋਵੇ। ਫੇਰ ਮਿੰਦੋ ਇੰਜ ਬੋਲਦੀ ਹੈ ਜਿਵੇਂ ਉਹ ਨਹੀਂ, ਉਸ ਅੰਦਰੋਂ ਕੁਝ 'ਹੋਰ' ਬੋਲ ਰਿਹਾ ਹੋਵੇ)

ਕਈ ਵਾਰ, ਪਤਾ ਨੀਂ ਕਿਉਂ, ਮੇਰੇ ਅੰਦਰ ਬੜੀ ਚੰਦਰੀ ਬੁਰਿਆਈ ਉਠਦੀ ਐ। ਜੀਅ ਕਰਨ ਲੱਗ ਪੈਂਦੈ ਬਈ ਮੈਂ ਪਿੰਡ ਦੀਆਂ ਬੀਹੀਆਂ ਵਿਚਦੀ ਚੀਕਾਂ ਮਾਰਦੀ ਸਿਧੀ ਤੇਰੇ ਘਰ ਆ ਵੜਾਂ !...ਪਰ ਫੇਰ...ਫੇਰ ਮੇਰੀ ਦੇਹ ਕੰਬਣ (ਨਾਹਰੀ ਨਾਲ ਲਪਟਣ ਲਗਦੀ) ਲੱਗ ਪੈਂਦੀ ਐ।

ਨਾਹਰੀ : (ਬਾਹਰਲੀ ਵਿੜਕ ਸੁਣ ਕੇ) ਘੋਗਾ ਆਉਂਦੈ। ਮੈਂ ਕਰਮੇ ਹੋਰਾਂ ਨੂੰ ਉਠਾ ਆਵਾਂ। (ਮੁੜ ਡੰਗਰਾਂ ਵਾਲੇ ਪਾਸੇ ਚਲਿਆ ਜਾਂਦਾ ਹੈ। ਘੋਗਾ ਆਉਂਦਾ ਹੈ)

ਘੋਗਾ : ਨੀ ਕੰਜਲ ਦੀਏ ! ਤੂੰ ਹੁਣ ਘਲੇ ਨੀ ਵੜਨਾ ? ਤੈਥੋਂ ਘਲੇ ਬਹਿ ਏ ਨੀ ਕੱਤਿਆ ਜਾਂਦਾ ਚਲਖਾ ?

ਮਿੰਦੋ : ਕਿਉਂ ਰਿੰਗਦੈਂ ? ਅੰਮਾਂ ਜੀ ਪਾਥੀਆਂ ਲੈਣ ਉਠ-ਗੀ। ਚੱਲ ਆਉਂਨੀ ਐਂ, ਮੈਂ ਨਿਕਲ ਨੀਂ ਚੱਲੀ।

ਘੋਗਾ : ਨਿਕਲੇਂ-ਗੀ ਨੀਂ ਤਾਂ ਹੋਲ ਕੀ ਕਲੇਂਗੀ ? ਤੇਲੇ ਚੱਜ ਐ ਵਸਣ ਦੇ !

ਮਿੱਦੂ : ਜਿੱਦੇਂ ਮੈਂ ਨਿਕਲਣਾ ਹੋਇਆ ਫੇਰ ਤੇਰੀ ਰੋਕੀ ਰੁਕਦੀ ਵੀ ਨੀਂ ।

ਘੋਗਾ : ਤਾਹੀਂਓਂ ਤਾਂ ਇਹਨਾਂ ਮਲੰਗਾਂ ਦੇ ਗੇੜੇ ਮਾਲਦੀ ਐਂ ।

ਮਿੱਦੋ : ਤੈਥੋਂ ਇਹ ਕਣਕ ਮੰਗਣ ਆਉਂਦੇ ਐ ਬਈ ਤੂੰ ਇਹਨਾਂ ਨੂੰ ਨੰਗ ਪਰਖਦੈਂ !

ਘੋਗਾ : ਨੰਗ ਨੂੰ ਹੋਲ ਕੀ ਮੁਲੱਬਿਆਂ ਦੇ ਮਾਲਕ ਐਂ ?

ਮਿੱਦੋ : ਤੂੰ ਤਾਂ ਮੁਰੱਬਿਆਂ ਦਾ ਮਾਲਕ ਐਂ । ਤੇਰੇ ਤਾਂ ਮੈਨੂੰ ਦੀਂਹਦੀਆਂ ਨੀ ਲੂਹਲਾਂ ਲਮਕਦੀਆਂ ! ਧੇਲੇ ਦੀ ਅਕਲ ਨੀਂ । ਗੱਲ ਥੋੜ੍ਹੀ ਕਰਦੈਂ ਥੁੱਕ ਬਉਤ੍ਹਾ ਸਿਟਦੈਂ । ਮੁਰੱਬੇ ਤੇਰੇ ਕੀ ਦੱਸ ਕਿਸੇ ਨੇ ਚੱਟਣੇ ਐਂ !

ਘੋਗਾ : ਤੂੰ ਬਉਤ੍ਹੀ ਭਕਾਈ ਨਾ ਮਾਲ ! ਮੈਂ ਮੇਲੇ ਛਾਲੇ ਦੇ ਦੀਆਂ ਤੰਗਾਂ ਤੋਲਦੂੰ !

ਮਿੱਦੂ : ਬਸ ਇਕ ਆਹ ਚੱਜ ਐ । ਜਦ ਕੋਈ ਗੱਲ ਨਾ ਆਉੜੇ, (ਉਹਦੀ ਨਕਲ ਕਰਦੀ) 'ਮੈਂ ਮੇਲੇ ਛਾਲੇ ਦੇ ਦੀਆਂ ਤੰਗਾਂ ਤੋਲਦੂੰ ।' ਹੋਰ ਵੀ ਲੱਖਣ ਐ ਕੋਈ ?

ਘੋਗਾ : ਫੇਲ ਏਥੇ ਇਹਨਾਂ ਝਿਉਲੀ ਦੇ ਪੁੱਤਾਂ ਕੋਲ ਕੀ ਬਲੇਵੇਂ ਲੈਣ ਆਉਣੀ ਐਂ ?

ਮਿੱਦੂ : (ਤਾੜਦੀ) ਖ਼ਬਰਦਾਰ ! ਜੇ ਸ਼ਰੀਕੇ ਦੇ ਘਰ ਨੂੰ ਵੱਧ-ਘੱਟ ਬੋਲਿਆ ਤਾਂ ! ਨਾਹਰੀ ਦੇ ਸਾਕ ਦੀ ਪੱਕ-ਠੱਕ ਹੋਈ ਵੀ ਐ । ਐਵੇਂ ਕੱਲ੍ਹ ਨੂੰ ਕੋਈ ਐਸੀ-ਵੈਸੀ ਗਲ ਹੋ-ਗੀ, ਠੂਣਾ ਆਪਣੇ ਸਿਰ ਫੁੱਟੂ !

ਘੋਗਾ : ਪੱਕ-ਥਕ ਨੂੰ ਤਾਂ ਬਖਤਪੁਲੀਏ ਛਲਦਾਰਾਂ ਦੇ ਧੁਕਣ-ਗੇ । ਜ਼ਮੀਨ ਧਲ ਕੇ ਕੋਈ ਛਹਿਛਣ-ਬੋਲਣ ਲੈ ਆਉਨਗੇ ਪਿਉ ਵਾਂਗੂ !

(ਬਾਹਰੋਂ ਧਿੰਦੀ, ਜੋ ਉਹਨਾਂ ਦੀ ਅਖੀਰਲੀ ਗੱਲਬਾਤ ਆ ਕੇ ਸੁਣ ਰਿਹਾ ਸੀ, ਘੋਗੇ ਦੇ ਮੌਰਾਂ ਵਿਚ ਸੋਟੀ ਮਾਰਦਾ ਹੈ)

ਧਿੰਦੀ : ਤੇਰੀ ਉਇ ਮਾਂ ਦੀ ਕੁੱਤੇ ਜੱਟ ਦੀ !

ਘੋਗਾ : (ਡਿਗਦਾ) ਉਇ ਦੇਖੀਂ ਧਿੰਦੀ ਮਾਲ੍ਹਦੈਂ ! ਮੈਂ ਥੋਨੂੰ ਕੁਥ ਨੀਂ ਕਿਹਾ । ਮੈਂ ਤਾਂ ਇਹਦੇ ਨਾਲ ਲੜਦਾ ਸੀ ਬੈਂਤਲ ਤੀਮੀਂ ਨਾਲ ।

(ਬਾਹਰੋਂ ਜੈ ਕੁਰ, ਡੰਗਰਾਂ ਵਾਲਿਓਂ ਪਾਸਿਓਂ ਨਾਹਰੀ, ਧਰਮਾ ਤੇ ਕਰਮਾ ਆਉਂਦੇ ਹਨ । ਪਿਛੋਕੜ ਤੋਂ ਗੀਤ ਦੀ ਉਦਾਸ ਧੁਨ ਉਭਰਦੀ ਹੈ) :

ਉੱਚੇ ਤਾਂ ਬੀਜਿਆ ਤੇਰਾ ਬਾਜਰਾ
ਮਾਂ ਦਿਆ ਕਾਹਨ ਚੰਦਾ !
ਨੀਵੇਂ ਤਾਂ ਬੀਜੀ ਵੇ ਜਵਾਰ,
ਖੂਨੀ ਨੈਣ ਜਲ-ਭਰੇ !

(ਇਸਦੇ ਨਾਲ ਹੀ ਝਾਕੀ ਤਬਦੀਲ ਹੋ ਜਾਂਦੀ ਹੈ)

—0—

## ਝਾਕੀ ਤੀਜੀ

○ **ਤੀਜੀ ਝਾਕੀ ਦੇ ਪਾਤਰ**—(ਪ੍ਰਵੇਸ਼ ਅਨੁਸਾਰ)—ਭੰਗਾ—ਚੰਦੂ—ਘੋਗਾ—ਧਿੰਦੀ—
—ਦੋਵੇਂ ਗਭਰੂ—

(ਜੈ ਕੁਰ ਦਾ ਘਰ ! ਗਰਮੀਆਂ ਦੀ ਆਥਣ ! ਮੰਜੇ ਉੱਤੇ ਬੈਠਾ ਭੰਗਾ ਚਾਹ ਦੇ ਸੜ੍ਹਾਕੇ ਮਾਰ ਰਿਹਾ ਹੈ । ਥੋੜ੍ਹੇ ਚਿਰ ਪਿਛੋਂ ਚੰਦੂ ਆਉਂਦਾ ਹੈ)

ਚੰਦੂ : (ਚਲਾਕੀ ਨਾਲ ਇਹ ਪ੍ਰਭਾਵ ਦਿੰਦਾ ਜਿਵੇਂ ਉਸਨੂੰ ਬਚਨੇ ਤੇ ਉਸਦੇ ਪਰਿਵਾਰ ਦੇ ਘਰੋਂ ਬਾਹਰ ਗਏ ਦਾ ਪਤਾ ਹੋਵੇ) ਕਿਵੇਂ ਛੋਟਾ ਭਾਈ ਭੰਗਾ ਸਿਉਂ ਘਰੇ ਕੱਲਾ ਜਿਆ-ਈ ਦੀਂਹਦੈ; ਕਿਧਰ ਗਿਆ ਲਾਣਾ-ਬਾਣਾ ?

ਭੰਗਾ : ਸਾਡੇ ਵੱਡੇ ਭਾਣਜੇ ਦਾ ਵਿਆਹ ਐ; ਵਿਆਹ ਗਏ ਵੇ ਐ । ਬਹਿ ਜਾ ਚੰਦ ਸਿਆਂ ।

(ਚਾਹ ਵਾਸਤੇ ਭਾਂਡਾ ਲੈਣ ਚਲਿਆ ਜਾਂਦਾ ਹੈ)

ਚੰਦੂ : ਭਲੀ ਹੋਈ, ਭਲੀ ਹੋਈ । ਤਾਂਹੀਂ ਤੈਨੂੰ ਕੁੰਜੀ ਮੁਖਤਿਆਰ ਬਣਾ ਕੇ ਗਏ ਐ ! ਮੁੰਡੇ ਸਾਰੇ ਈ ਵਾਗੇ ? ਤੂੰ ਕੱਲਾ ਈ ਰਹਿ ਗਿਆ ਘਰੇ ?

ਭੰਗਾ : (ਚਾਹ ਪਾ ਕੇ ਦਿੰਦਾ) 'ਕੱਲਾ ਈ ਸਮਝ । ਛੋਟਾ ਧਿੰਦੀ ਐ, ਉਹਦਾ ਲੱਟਰ ਦਾ ਤੈਨੂੰ ਪਤਾ ਈ ਐ । ਘਰੇ ਵੜ ਜੇ, ਵੜ ਜੇ; ਨਾ ਵੜੇ ਭਾਵੇਂ ਮੀਨ੍ਹਾ ਨਾ......

ਚੰਦੂ : (ਮਖੌਲ ਕਰਦਾ) ਮੁੰਡਾ ਵੀ ਫੇਰ ਕੀਹਦੈ ! ਵੈਲੀ ਚਾਚੇ ਦਾ ਪੁੱਤ ਐ, ਭੰਗਾ ਸੂੰ ਸਰਦਾਰ ਦਾ !

ਭੰਗਾ : ਤੂੰ ਦੱਸ ! ਹੁਣ ਤੇਰੀ ਕੀ ਸੇਵਾ ਕਰੀਏ ?

ਚੰਦੂ : ਸੇਵਾ ਵੀ ਕਰਾਵਾਂਗੇ ਛੋਟੇ ਭਾਈ ਜਦੋਂ ਕਰਾਉਣ ਦਾ ਬੇਲਾ ਆਇਆ ।... ਊਂ ਪਤੰਦਰਾ ਤੂੰ ਰਹਿਣਾ ਕਿਥੇ ਐਂ । ਹਫਤਾ ਹੋ ਗਿਆ ਗੇੜਾ-ਈ ਨੀ ਮਾਰਿਆ । ਕੋਈ ਨਰਾਜਗੀ ਐ ਛੋਟੇ ਭਾਈ ਦੀ ?

ਭੰਗਾ : ਨਈਂ ਨਰਾਜਗੀ ਕਿਹੜੀ ਹੋਣੀ ਸੀ । ਤੈਨੂੰ ਪਤੈ ਨਾਹਰੀ ਦੇ ਮੰਗਣੇ ਦੀ ਪੱਕ-ਠੱਕ ਹੋਈ-ਵੀ ਐ, ਬਸ ਓਸੇ ਦੇ ਚੱਕਰ-ਜੇ 'ਚ...

ਚੰਦੂ : (ਜਾਣ ਕੇ ਅਣਜਾਣ ਬਣਦਾ) ਹੱਛਾ ! ਕਦੋਂ ?

ਭੰਗਾ : ਪਹਿਲਾਂ ਤਾਂ ਐਸੇ ਬੁੱਧਵਾਰ ਦਾ ਸੀ । ਫੇਰ ਮੁਕੰਦੀ ਬਾਹਮਣ ਨੇ ਅਵਦੀ ਕੋਈ ਬਾਹਮਣਾ ਆਲੀ ਅੜਿਚਨ ਕੱਢ ਮਾਰੀ । ਕਹਿੰਦਾ ਤਾਰੇ ਤੂਰੇ ਦਾ ਬਹਿਮ ਐ ਕੋਈ। ਹੁਣ ਅਗਲੇ ਮੀਨ੍ਹੇ ਦੀ ਦੋ ਤਰੀਕ ਤੇ ਜਾ ਪਈ ਗੱਲ ।

ਚੰਦੂ : (ਚਤੁਰ ਬਣਦਾ) ਲੈ ਸਹੁੰ ਢਾਂਡੀ ਦੀ, ਤੂੰ ਆਖੇਂਗਾ ਕੀ ਆਖਦੈਂ, ਮੈਨੂੰ ਤਾਂ

ਘੋਗੜ ਨੂੰ ਪਿੰਡ 'ਚ ਵਸਦੇ ਨੂੰ ਈ ਪਿੰਡ ਦੀਆਂ ਅੱਧੀਆਂ ਗੱਲਾਂ ਦਾ ਪਤਾ ਨੀਂ ਲਗਦਾ। ਆਹ ਤਾਂ ਭੰਗਾ ਸਿਆਂ ਬਹੁਤ ਈ ਖ਼ੁਸ਼ੀ ਆਲੀ ਗੱਲ ਸੁਣਾਈ ਤੈਂ ਛੋਟੇ ਭਾਈ ! ਫੇਰ ਤਾਂ ਬਰਜਰੂਰ ਸੇਵਾ ਕਰਾਵਾਂਗੇ ਤੈਥੋਂ ਅੱਜ। ਭਤੀਜੇ ਦੇ ਮੰਗਣੇ ਦੀ ਪੱਕ-ਠੱਕ ਹੋਈ ਐ, ਕੋਈ ਛੋਟੀ ਮੋਟੀ ਗੱਲ ਤਾਂ ਨੀਂ ! ਭਤੀਜੇ ਵੀ ਕਿਹੜੇ ! ਅਸੀਂ ਤਾਂ ਪੁੱਤ ਈ ਆਖਾਂਗੇ ਤੇਰੇ। (ਹੱਸਦਿਆਂ) ਛੋਟੇ ਧਿੰਦੀ ਦਾ ਮੁੜ੍ਹੰਗਾ ਤਾਂ ਜਮਾਂ ਤੇਰੇ 'ਤੇ ਐ; ਤੂੰ ਮੰਨ ਭਾਮੇਂ ਨਾ ਮੰਨ। ਫੇਰ, ਐਵੇਂ ਕਹੀਏ ਜੈ ਕੁਰ ਨੇ ਵੀ ਤੇਰੇ ਨਾਲ ਕੋਈ ਦਰਿਆਤ ਨੀ ਰੱਖੀ। ਰੱਖੀ ਹੋਵੇ ਤਾਂ ਤੂੰ, ਦਸ ਦੇ। ਹੈਂ !

ਭੰਗਾ : ਫੇਰ ਆਪਾਂ ਕਿਹੜਾ ਕਿਸੇ ਪਾਸਿਓਂ ਕੱਚ ਰੱਖੀ ਐ ਕੋਈ ਚੰਦ ਸਿਆਂ।

ਚੰਦੂ : ਨਾ ! ਅਸ਼ਕੇ ਬਈ ਤੇਰੇ ! ਹੁਣ ਜੇ ਤੂੰ ਸੱਚੀਂ ਸੁਣਦੈਂ, ਤੇਰੇ ਕਰ ਕੇ ਈ ਇਹਨਾਂ ਦੀ ਬੇੜੀ ਪਾਰ ਲੱਗੂ। ਊਂ ਨੀ ਸੀ ਕੋਈ ਧੀ ਆਲਾ ਇਸ ਘਰ ਕੰਨੀ ਕਰਦਾ ਮੂੰਹ ! ਕਮਲਿਆ ਬਦਨਾਮੀ ਥੋੜ੍ਹੀ ਖੱਟੀ ਸੀ ਬਚਨੇ ਨੇ ? ਇਕ ਝਿਊਰੀ, ਦੂਜੀ ਪਿੰਡ ਦੀ ਪਿੰਡ ਵਿਚ ! ਐਂ ਕਿਤੇ ਸੁਣਿਐ ਦੁਨੀਆਂ ਦੇ ਚੜ੍ਹਦੇ-ਲਹਿੰਦੇ 'ਤੇ ! ਐਡਾ ਵੱਡਾ ਕਲੰਕ ! ਏਸੇ ਕਲੰਕ ਨੇ ਤਾਂ ਤੇਰੀਆਂ ਜੜ੍ਹਾਂ 'ਚ ਫੇਰੀ ਦਾਤੀ। ਤੈਨੂੰ ਨਾ ਕਿਸੇ ਨੇ ਦਿੱਤੀ ਧੀ। ਅਖੇ ਕੀਤੀ ਬਚਨੇ ਨੇ, ਭੁਗਤੀ ਭੰਗੇ ਨੇ !...ਚਲੋ ਹੋਈ ਨਿਬੜੀ। ਫੇਤ ਬਚਨੇ ਤੇ ਮੁੰਡਿਆਂ ਦਾ ਅੜਿਕਾ ਆ ਪਿਆ। ਤੂੰ ਫੇਰ ਬਲੀ ਦਾ ਬੱਕਰਾ ਬਣਿਆ। ਨਈਂ ? ਤੈਨੂੰ ਅੱਡ ਹੋਏ ਨੂੰ ਘਾਟਾ ਸੀ ਤੀਮੀਆਂ ਦਾ ! ਅੱਧ ਦਾ ਮਾਲਕ ਐਂ, ਅੱਠ ਕੀਲੇ ਝੋਟੇ ਦੇ ਸਿਰ ਅਰਗੀ ਜਮੀਨ ਦੇ ਆਉਂਦੇ ਐ। ਅੱਠਾਂ ਦੇ ਸਿਰ 'ਤੇ ਤਾਂ ਧੀ ਦੇਣ ਵਾਲਿਆਂ ਦੀ ਹੇੜ ਲਗ-ਜੇ। ਪਰ ਨਹੀਂ, ਤੈਂ ਅਵਦੀ ਬੇੜੀ 'ਚ ਬੱਟੇ ਪਾ ਕੇ ਭਤੀਜਿਆਂ ਦੀ ਸਿਰੇ ਲਾਉਣੀ ਚਾਹੀ ! ਅਸ਼ਕੇ ! ਅਸ਼ਕੇ ਬਈ ਭੰਗਾ ਸਿਆਂ ਤੇਰੇ ਅਸ਼ਕੇ !......ਤੇਰਾ ਤਾਂ ਇਕ ਤਰ੍ਹਾਂ ਨਾਲ ਜੱਗ ਚੋਂ ਸੀਰ ਮੁੱਕ ਗਿਆ ! ਪਰ ਭਾਈ ਤੈਂ ਇਹਦੀ ਵੀ ਪਰਵਾਹ ਨੀਂ ਕੀਤੀ। ਨਹੀਂ ਤਾਂ ਕੀ ਕੀ ਹੂਲ੍ਹੇ ਨੀ ਫਕਦੇ ਲੋਕੀ ਜਗ 'ਤੇ ਆਪਨੀ ਵੇਲ ਲਾਉਣ ਖਾਤਰ !

ਭੰਗਾ : (ਚੰਦੂ ਦੀਆਂ ਗੱਲਾਂ ਦੇ ਅੱਧ ਪਚੱਧ ਅਸਰ ਹੇਠ) ਚੱਲ ਚੰਦ ਸਿਆਂ, ਬਚਨੇ ਦੀ ਵੇਲ ਲਗੀ ਤੁਰੀ ਚਲੇ, ਆਪਨੀ ਆਪੇ ਤੁਰੀ ਚੱਲੂ। ਉਹ ਕੀ ਤੇ ਮੈਂ ਕੀ !

ਚੰਦੂ : ਨਾ ! ਆਹ ਗੱਲ ਝੂਠ ਭੰਗਾ ਸਿਆਂ। ਲੱਗੂ ਤਾਂ ਤੈਨੂੰ ਮੇਰੀ ਗੱਲ ਕੌੜੀ ! ਬਚਨਾ ਬਚਨੇ ਦੀ ਥਾਂ, ਭੰਗਾ ਭੰਗੇ ਦੀ। ਜੇ ਤੇਰੇ ਆਲੀ ਗੱਲ-ਈ ਹੋਵੇ ਤਾਂ ਇਕੋ ਭਾਈ ਨਾ ਵਿਆਹ ਕਰਵਾ ਲਿਆ ਕਰੇ ਦੁਨੀਆਂ 'ਤੇ ! ਉਇ ਭੰਗਾ ਸਿਆਂ ! ਇਸ ਵੇਲ ਦੇ-ਈ ਤਾਂ ਟੱਟੇ ਨੇ ਮੇਰੇ ਪੁੱਤ ਦੀ ਦੇ।...ਨਾਲੇ ਭਾਈ ਭੂਈ ਕੌਣ ਕਿਸੇ ਦਾ ਹੁੰਦੈ, ਕੌਣ ਕਿਸੇ ਨੂੰ ਮੰਨ-ਦੈ ! ਸਭ ਗਰਜ਼ਾਂ ਦੇ ਸੌਦੇ-ਐ ਛੋਟੇ ਭਾਈ, ਗਰਜ਼ਾਂ ਦੇ। ਗਰਜ਼ ਪੂਰੀ ਹੋਈ ਨੀ, ਚਿਤੜਾਂ 'ਤੇ ਲੱਤ ਮਾਰੀ ਨੀਂ। ਅਖੇ, "ਆਪਨਾ ਕੰਮ ਕੀਤਾ, ਭੈਣ ਮਰਾਵੇ ਜੀਤਾ।"......ਆਹ ਤੇਰੇ ਸਾਹਮਣੇ ਗੱਜੂ ਕਾਣੇ ਨਾਲ ਹੋਈ ਨੀਂ ਜਾਂਦੀ ! ਜਿੰਨਾ ਚਿਰ ਤਾਂ ਭਤੀਜੇ ਸੀ

ਕੁਆਰ, ਜ਼ਮੀਨ-ਜੈਦਾਤ ਸੀ ਗੱਜੂ ਦੀ ਗੱਜੂ ਕੋਲ, ਓਨਾ ਚਿਰ ਸੀ ਗੱਜੂ ਗੱਜਨ ਸੂੰ-ਮਿਸਰ ਦੇਸ ਦਾ ਬਾਦਸ਼ਾ। ਭਤੀਜੇ ਵੀ ਸਾਲੇ 'ਚਾਚਾ ਜੀ, ਚਾਚਾ ਜੀ' ਕਰਦੇ ਸੀ। 'ਚਾਚਾ ਜੀ! ਚਾਹ ਪੀਏਂਗਾ, ਦੁੱਧ? ਚਾਚਾ ਜੀ ਦਾਲ 'ਚ ਘਿਉ ਤਾਂ ਨੀਂ ਥੋੜ੍ਹਾ?'......ਭਰਜਾਈ ਅੱਡ ਆਉਂਦੀ ਜਾਂਦੀ ਗੱਜੂ ਦੇ ਕੁਤਕਤਾੜੀਆਂ ਕਰ ਜਿਆ ਕਰੇ। ਗੱਜੂ ਸਾਲਾ ਇਹਨਾਂ ਗੱਲਾਂ 'ਤੇ-ਈ ਬਾਗੋ ਬਾਗ! ਕੁਤਕਤਾੜੀਆਂ ਦੇ ਧਿਜੇ ਨੇ ਜਮੀਨ ਭਤੀਜਿਆਂ ਦੇ ਨਾਉਂ ਕਿਉਂ ਨਾ ਕਰਾ 'ਤੀ! ਲਓ ਜੀ, ਜਦੋਂ ਜਮੀਨ-ਜੈਦਾਤ ਹੋ-ਗੀ ਭਤੀਜਿਆਂ ਦੇ ਨਾਂ, ਭਤੀਜੇ ਤਾਂ ਗਏ ਵਿਆਹੇ; ਬੋਲੀ-ਈ ਮੇਰੇ ਸਾਲੇ ਹੋਰ ਬੋਲਣ ਲੱਗ-ਪੇ! ਅਖੇ, "ਕੌਣ ਹੀਰ ਹੈ, ਕੌਣ ਹੈ ਰਾਂਝਾ, ਹਮ ਕਿਆ ਉਨ ਕੋ ਜਾਣੇਂ!' 'ਚਾਚਾ ਜੀ' ਦੀ ਤਾਂ ਸੌ ਕੋਹ ਦੀ ਗੱਲ; ਗੱਜੂ ਨੂੰ ਗੱਜੂ ਕਾਣਾ-ਈ ਦਸਦੇ ਐ ਭੈਣ ਦੇਣੇ! ਬਹੂਆਂ ਅੱਡ ਆਂਡੇ ਕੱਢ ਕੱਢ ਝਾਕਦੀ ਐਂ।......ਹੁਣ ਭਾਈ, ਗੱਜੂ ਦਾ ਮੰਜਾ ਡਾਹਿਆ ਹੋਇਐ ਤੂੜੀ ਆਲੇ ਕੋਠੇ 'ਚ; ਰੋਟੀ ਕਿਸੇ ਨੇ ਪੁੱਛ-ਲੀ, ਪੁੱਛ-ਲੀ; ਨਹੀਂ ਤਾਂ ਭੁੱਖਾ ਪਿਆ ਚੂਕਦਾ ਰਹਿੰਦੈ!

ਭੰਗਾ : (ਅੰਦਰਲੇ ਭੈ ਨੂੰ ਦੇਬਾਉਂਦਾ) ਤੂੰ ਤਾਂ ਊਂਈ ਮੇਰੇ ਪੈਰਾਂ ਹੇਠੋਂ ਜਮੀਨ-ਜੀ ਹਿਲਾ-ਤੀ ਚੰਦ ਸਿਆਂ! (ਉਠਦਾ) ਖੋ-ਜਾ। ਆਪਾਂ ਰਾਮ ਨਾਲ ਬੈਠ ਕੇ ਕਰਦੇ ਐਂ ਗੱਲਾਂ।

(ਤੂੜੀ ਵਾਲੀ ਸਬ੍ਹਾਤ ਵਿਚੋਂ 'ਦਾਰੂ' ਦੀ ਬੋਤਲ ਲੈ ਆਉਂਦਾ ਹੈ। ਫੇਰ ਪਾਣੀ ਦੀ ਗੜਬੀ ਤੇ ਗਲਾਸ, ਨਾਲੇ ਦੋ ਗੰਢੇ। ਚੰਦੂ ਖ਼ੁਸ਼ ਹੈ ਕਿ ਉਸਦਾ ਤੀਰ ਨਿਸ਼ਾਨੇ ਤੇ ਵੱਜਾ ਹੈ। ਦਾਰੂ ਪੀਂਦੇ ਗੱਲਬਾਤ ਜਾਰੀ ਰਹਿੰਦੀ ਹੈ)

ਭੰਗਾ : ਗੱਲਾਂ ਤਾਂ ਤੇਰੀਆਂ ਝੂਠ ਨੀਂ ਚੰਦ ਸਿਆਂ। ਹੋਰ ਲੋਕਾਂ ਨੇ ਵੀ ਬਹੁਤ ਵਾਰੀਂ ਆਹ ਤੇਰੇ ਆਲੀਆਂ ਗੱਲਾਂ ਆਖੀਐਂ।...ਬਚਨੇ ਦੇ ਮੁੰਡਿਆਂ ਦੇ ਤੌਰ ਵੀ ਚੰਗੇ ਨੀਂ ਲਗਦੇ ਦੀਂਹਦੇ। ਹਾਲੇ ਵਚਾਲਲ੍ਹੇ ਤਾਂ ਕੁਸ਼ ਸੂਤ ਐ, ਧਿੰਦੀ ਤੇ ਨਾਹਰੀ ਤਾਂ ਊਂਈ ਟਿੱਚ ਸਮਝਦੇ ਐ। ਧਿੰਦੀ ਤਾਂ ਕਈ ਵਾਰ ਪੱਗ ਲਾਹੁਣ ਤੱਕ ਜਾਂਦਾ ਐ...

ਚੰਦੂ : (ਦਿਖਾਵੇ ਦੀ ਹੈਰਾਨੀ ਵਿਚ) ਹੱਛਾ! ਮਰ ਓ ਤੇਰੀ ਕਮਬਖਤ ਦੀ! ਇਹ ਤਾਂ ਗਲਤੀ ਐ ਉਹਦੀ ਬਾਹਲੀ ਵੱਡੀ।

ਭੰਗਾ : ਊਂ ਵੀ ਮਨ ਸਾਲਾ ਉਖੜਿਆ-ਉਖੜਿਆ ਜਿਆ ਰਹਿੰਦੈ। ਕਦੇ ਕਦੇ ਤਾਂ ਐਂ ਲੱਗਣ ਲੱਗ ਪੈਂਦੇ ਬਈ ਮੇਰਾ ਇਸ ਭਰੀ ਦੁਨੀਆਂ ਵਿਚ ਕੋਈ ਨੀਂ। 'ਕੱਲੀ ਕਾਗ੍ਹੀ ਦੇਹ ਦਾ ਵੀ ਕੁਸ਼ ਨੀਂ ਵੱਟੀਂ-ਦਾ ਚੰਦ ਸਿਆਂ। ਹੁਣ ਤਾਂ ਬਸ ਐਂ ਸੋਚ ਕੇ ਚੁੱਪ ਰਹੀਂ-ਦੈ ਬਈ ਜਿੰਨੀ ਨੰਘ-ਗੀ ਭਲੀ, ਜਿੰਨੀ ਨਹੀਂ ਨੰਘੀ...

ਚੰਦੂ : ਤੂੰ ਤਾਂ ਭੰਗਾ ਸਿਆਂ ਜਮਾਂ ਈ ਢੇਰੀ ਢਾਈ ਜਾਨੈਂ। ਨੰਘਨ ਨੂੰ ਕੀ ਤੂੰ ਬੁੜ੍ਹਾ ਹੋ ਗਿਆ? ਤੂੰ ਵੱਡੇ ਭਾਈ ਦੇ ਹੁੰਦੇ ਐਂ ਕਿਉਂ ਦਿਲ ਛਡਦੈ! ਤੂੰ ਹੁਕਮ

ਕਰ ਜੇ ਚਿੜੀਆਂ ਦਾ ਦੁੱਧ ਨਾ ਹਾਜ਼ਰ ਕਰ-ਤਾ ਤਾਂ ਮੂੰਹ 'ਤੇ ਥੁਕ-ਦੀਂ। ਲੈ ਫੇਰ ਮੈਨੂੰ ਤਾਂ ਦੇਹ ਸੁੱਟੀ; ਘਰੇ ਤੇਰੀ ਭਰਜਾਈ ਉਡੀਕਦੀ ਹੋਊ। ਕੀ ਕਰਾਂ ਯਾਰ, ਤਿਓਹ ਈ ਬਹੁਤਾ ਕਰਦੀ ਐ ਮੇਰੇ ਸਹੁਰੇ ਦੀ।

ਭੰਗਾ : ਲੈ ਦੀਂਹਦੈ। ਅਖੇ 'ਅੱਗ ਲਾਈ ਡੱਬੂ ਕੰਧ 'ਤੇ।' ਇਹ ਬਾਈ ਸਿਆਂ ਗਿਲੀਆਂ ਛਿਟੀਆਂ ਦੀ ਅੱਗ ਐ। ਧੁਖਦੀ, ਤਾਂ ਮਾੜੀ; ਮਚ-ਪੀ ਤਾਂ ਨਿਰੇ ਭਾਂਬੜ।

ਚੰਦੂ : ਉਇ ਐਂ ਕਿਵੇਂ ਮੱਚਣ ਦਿਆਂਗੇ ਛੋਟੇ ਭਾਈ! ਏਹੀ ਜੀ ਕਿਣਮਣ ਕਿਣਮਣ ਕਰਾਂਗੇ ਬਈ ਠੰਡੀ ਹਵਾ ਦੇ ਫਰਾਟੇ ਆਉਣਗੇ!...ਛਿਮਲਾ ਬਣਾ ਦਿਆਂਗੇ, ਛਿਮਲਾ! ਤੂੰ ਹੁੰਗਾਰਾ ਭਰ ਕੇਰਾਂ!

ਭੰਗਾ : ਖ਼ਰਚ ਕਿੰਨਾ ਕੁ ਕਰਾਏਂਗਾ? ਕਿਤੇ ਊਈਂ ਨਾ ਝੁੱਗਾ ਚੌੜ ਕਰਾ-ਦੀਂ!

ਚੰਦੂ : ਖ਼ਰਚੇ ਨੂੰ ਤੇਰੇ ਕੋਲ ਘਾਟੈ ਕਿਸੇ ਗੱਲ ਦਾ! ਅੱਠ ਕਿੱਲਿਆਂ ਦਾ ਮਾਲਕ ਐਂ। ਅੱਠਾਂ ਦੇ ਸਿਰ ਤੇ ਤੀਮੀ ਆ ਜੇ ਸਾਲੀ ਕੋਤਲ ਘੋੜੇ ਅਰਗੀ!

ਭਗਾ : (ਉਠਦਾ) ਚੰਗਾ ਤੂੰ ਬੈਠ। ਆਪਾਂ ਅੱਜ ਝਟਕਾ ਬਣਾਵਾਂ-ਗੇ। ਮਿੱਤੂ ਨੇ ਬੱਕਰਾ ਬਣਾਇਐ। (ਅੰਦਰ ਜਾਂਦਾ ਹੈ)

ਚੰਦੂ : ਹੈ ਸਕਤੇ! ਫੇਰ ਤਾਂ ਬਣ-ਗੀ ਦਵਾਲੀ!

ਭੰਗਾ : (ਆਉਂਦਾ) ਲੈ ਤੂੰ ਗੰਢੇ ਛਿਲ ਰੱਖੀਂ ਮੇਰੇ ਆਉਂਦੇ ਨੂੰ। ਮੈਂ ਆਇਆ ਸਮਝ। (ਜਾਂਦਾ ਹੈ)

ਚਦੂ : (ਜਾਂਦੇ ਨੂੰ ਪਿਛੋਂ) ਉਇ ਭੰਗਾ ਸਿਆਂ। ਜਾਂਦਾ-ਜਾਂਦਾ ਅਵਦੀ ਭਰਜਾਈ ਨੂੰ ਕਹਿ-ਜੀਂ ਬਈ 'ਬਾਈ ਸਾਡੇ ਕੰਨੀ ਬੈਠੈ।'

(ਥੋੜ੍ਹਾ ਚਿਰ ਬੈਠਾ ਰਹਿੰਦਾ ਹੈ। ਫੇਰ ਬੋਤਲ ਚੁੱਕ ਕੇ ਬਾਹਰ ਵੇਖਣ ਲੱਗਦਾ ਹੈ ਤਾਂ ਉਸ ਨੂੰ ਗਲੀ ਵਿਚ ਜਾਂਦਾ ਘੋਗਾ ਨਜ਼ਰੀਂ ਪੈ ਜਾਂਦਾ ਹੈ)

ਉਇ ਜਗਦੇਬ!......ਦੇਖ ਬੋਲਦੈ ਕਿਤੇ ਅਵਦੀ ਮਾਂ ਦਾ ਕੁਸ ਲਗਦਾ।... ਉਇ ਘੋਗਿਆ......

(ਘੋਗਾ ਆਉਂਦਾ ਹੈ)

ਉਇ ਆ ਉਇ ਵਰੀ ਦਿਆ ਤਿਉਗਾ! ਆ ਜਾ ਬਹਿ ਜਾ, ਡਰ ਨਾ। ਕੋਈ ਨੀ ਘਰੇ; ਆਪਾਂ ਈ ਐਂ ਦੋਵੇਂ।

ਘੋਗਾ : ਕਿਉਂ ਕਿਧਰ ਉਜਲੇ ਨੇ?

ਚੰਦੂ : (ਤਗੜਾ ਪੈੱਗ ਪਾਉਂਦਾ) ਭੰਗਾ ਪਿੰਡ 'ਚ ਗਿਐ ਕਿਸੇ ਕੰਮ। ਬਾਕੀ ਸਾਰੇ ਨਾਨਕੀ ਛੱਕ ਗਏ ਐ। (ਪੈੱਗ ਫੜਾਉਂਦਾ) ਲੈ ਚੜ੍ਹ ਜਾ ਹਵਾਈ ਜਹਾਜ਼ 'ਤੇ। (ਘੋਗਾ ਪੈੱਗ ਪੀਂਦਾ ਹੈ) ਤੂੰ ਰਹਿੰਦਾ ਕਿਥੇ ਐਂ ਸਾਲੀ ਦਿਆ ਪੁੱਤਾ ਅੱਜ-ਕੱਲ੍ਹ? ਨਾ, ਐਡੀ ਕਿਹੜੀ ਕਬੀਲਦਾਰੀ ਨੇ ਦੱਬ ਲਿਆ! ਲੈ ਮੈਂ ਤਾਂ ਤੈਨੂੰ ਓਦੋਂ ਦਾ ਮਿਲਿਐਂ ਜਿੱਦੇਂ ਆਪਾਂ ਟਾਹਲੇ ਚਪਾਹੀ ਨਾਲ ਬੈਠ ਕੇ ਪੀਤੀ ਐ।

ਘੋਗਾ : ਬਸ ਤਾਤਾ! ਘਲਦਿਆਂ ਕੰਮਾਂ ਧੰਦਿਆਂ ਵਿਚ ਈ ਕਮਲਾ ਹੋਇਆ ਲਹੀਂਦੈ।

ਚੰਦੂ : ਹਾਂ, ਜਮੀਨ-ਜੈਦਾਤ ਆਲਿਆਂ ਨੂੰ ਭਾਈ ਵਿਹਲੇ ਕਿਥੇ?......ਪਰ ਭਤੀਜ

ਘਰ ਦਾ ਖਿਆਲ ਵੀ ਰੱਖਣਾ ਚਾਹੀਦੈ । ਜ਼ਮੀਨ-ਜੈਦਾਦ ਦੀ ਖੇਹ ਦੇ ਚਿੱਕੜ 'ਚ ਲੈਣੀ ਐਂ ਜੇ ਪਿਛੋਂ ਘਰ ਨੂੰ ਈ ਅੱਗ ਲਗੀ ਜਾਏ !

ਘੋਗਾ : ਕੀ ਕਰਾਂ ਤਾਤਾ ! ਇਕ ਤੇਰੇ ਮੇਲੇ ਸਾਲੇ ਦੀ ਖੇਡ, ਇਕ ਘਰੋਂ । ਨਾ ਖੇਤ ਦਾ ਕੁਝ ਬਣਦੈ ਨਾ ਘਰ ਦਾ ! ਬਸ ਡੰਗਾਂ ਟਪਾਈਦੈ, ਜਿਵੇਂ ਟਪਾਈਦੀਏਂ......

ਚੰਦੂ : ਤੂੰ ਕਮਲੈਂ ! ਅਵਦੀਆਂ ਟੰਗਾਂ ਕਾਹਨੂੰ ਤੁੜਾਉਨੈਂ ? ਇਕ ਦਿਨ ਲੈ ਕੇ ਸੱਚੇ ਪਾਤਸ਼ਾਹ ਦਾ ਨਾਂ, ਦੁਸ਼ਮਣ ਦਾ ਲਾਹ ਦੇ ਗਰਦ ਏਨੇ ਗਿੱਟਾ । ਨਾਇਓਂ ਮੈਂ ਛੁਡਾਊਂ, ਢੂੰਲ ਦੀ ਲਾ-ਗੀ ਤਾਂ ਕਹਿ-ਦੀਂ ।

ਘੋਗਾ : ਉਇ ਮੈਂ ਡਰਦੈਂ ਤਾਤਾ । ਤੋਂ ਜਥਾਰ ਐ, ਕਿਤੇ ਕੋਈ ਗੱਲ ਈ ਘਾਣੀ ਨਾ ਬਣ-ਜੇ ਸਹੁਲੇ ਮੇਲੇ ਦੀ ।

ਚੰਦੂ : ਆਪਾਂ ਤਾਂ ਇਕ ਗੱਲ ਜਾਣਦੇ ਐਂ ਜਗਦੇਵ ਸਿਆਂ ਬਈ ਜਿਹੜਾ ਘੰਡੇ ਇੱਕੀ ਪਾਵੇ, ਉਹਦੇ ਮੇਰੇ ਸਾਲੇ ਦੇ ਕੱਤੀ ਪਾਓ । ਖੌਰ ਨੀਂ ਗਆਉਣਾ ਚਾਹੀਦਾ ਮਰਦ-ਬੱਚੇ ਨੂੰ ਦਿਲੋਂ । ਅਣਖ-ਇੱਜਤ ਨਾਲੋਂ ਵੀ (ਪੈੱਗ ਦਿੰਦਾ ਹੈ) ਵੱਡੀ ਚੀਜ ਐ ਕੋਈ ਦੁਨੀਆਂ 'ਤੇ ! (ਘੋਗਾ ਪੈੱਗ ਪੀਂਦਾ ਹੈ)...ਚੱਲ ਤੂੰ ਬਾਲ ਬੱਚੇਦਾਰ ਐਂ, ਉਹ ਲੰਡੇ ਫਿਰਦੇ ਨੇ, ਨਹੀਂ ਤੈਥੋਂ ਉਹਨਾਂ ਵਰਗਾ ਹੋਇਆ ਜਾਂਦਾ; ਮੰਨੀ ਤੇਰੀ ਗੱਲ । ਪਰ ਕਮਲਿਆ ਕੋਈ ਇਕੋ ਢੰਗ-ਈ ਤਾਂ ਨੀਂ ਹੁੰਦਾ ਬਦਲਾ ਲੈਣ ਦਾ । ਤੂੰ ਮੇਰੇ ਸਾਲਿਆਂ ਦੇ ਪਿਛਲੇ ਪਾਸਿਓਂ ਪਾ ਦਾਤੀ !

ਘੋਗਾ : ਪਿਛਲੇ ਪਾਛਿਓਂ ਕਿਮੇ ਤਾਤਾ ?

ਚੰਦੂ : (ਏਧਰ-ਓਧਰ ਵੇਖ ਕੇ) ਤੂੰ ਸਿੱਧਾ ਇੰਦਰ ਅਮਲੀ ਕੋਲ ਵੱਜ ।

ਘੋਗਾ : (ਜਿਵੇਂ ਪਤਾ ਨਾ ਹੋਵੇ) ਇੰਦਰ ਅਮਲੀ ?

ਚੰਦੂ : ਉਇ ਜਿਹੜਾ ਨਾਹਰੀ ਨੂੰ ਆਵਦੀ ਕੁੜੀ ਦਾ ਸਾਕ ਕਰਦੈ ।

ਘੋਗਾ : ਹੱਛਾ ।

ਚੰਦੂ : ਉਹਦੇ ਭਰ ਕੰਨ......ਕੁਸ਼ ਆਈ ਸਮਝ !

ਘੋਗਾ : ਉਹਦੇ ਕੀ ਕੰਨ ਭਰੂੰ । ਉਹਨੇ ਮੇਲੇ ਛਾਲੇ ਨੇ ਪੰਜ ਹਜ਼ਾਰ 'ਚ ਕੀਤੈ ਠੇਦਾ । ਉਹ ਮੇਲੀ ਕਿਉਂ ਮੰਨੂ ।

ਚੰਦੂ : ਮੰਨੂ ਤੇਰੀ ਮਾਂ ਦੇ ਫੇਰਿਆਂ ਨੂੰ ਨੀਂ । ਮੰਨੂ ਕਿਵੇਂ ਨੀਂ । ਉਇ ਜਿਹੜਾ ਬੰਦਾ ਧੀਆਂ ਦੇ ਪੈਸੇ ਲੈਂਦੈ ਉਹ ਤਾਂ ਉਥੇ-ਈ ਤੋਰੂ ਜਿਥੋਂ ਚਾਰ ਛਿਲੜ ਵੱਧ ਮਿਲਣਗੇ ? ਤੂੰ ਉਹਨੂੰ ਕਹਿ, "ਕਿਉਂ ਝਿਉਰਾਂ ਦੇ ਕੁੜੀ ਦੇ ਕੇ ਬਦਨਾਮੀ ਪੱਲੇ ਬੰਨ੍ਹਦੈਂ, ਤੈਨੂੰ ਪੈਸੇ ਚਾਹੀਦੇ ਐ, ਚੱਲ ਮੈਂ ਦੋ ਹਜ਼ਾਰ ਵੱਧ ਦਵਾਉਨੈਂ, ਤੂੰ ਕਿਸੇ ਇੱਜ਼ਤਦਾਰ ਨੂੰ ਕਰ ਸਾਕ ।"

ਘੋਗਾ : ਪਲ ਆਪਾਂ ਕੀਹਨੂੰ ਕਲਾਮਾਂਗੇ ਛਾਕ ਤਾਤਾ ?

ਚੰਦੂ : ਹੁਣ ਮੈਂ-ਈ ਦੱਸਾਂ ਸਾਰਾ ਕੁਸ਼ ? ਕਦੇ ਅਵਦੇ ਡਮਾਕ ਦੀ ਚੱਕਰੀ ਵੀ ਭੁਮਾ ਲਿਆ ਕਰ ਬੇਡਮਾਗਾ । ਲੈ ਪੈੱਗ ਪੀ, ਉਹ ਵੀ ਦਸਦੈਂ । (ਦੋਵੇਂ ਇਕ

ਇਕ ਪੈੱਗ ਪੀਂਦੇ ਹਨ) ਲੈ ਫੇਰ ਮੰਨੇਂਗਾ ਚਾਚੇ ਚੰਦੂ ਨੂੰ ਜੇ ਉਲਟਾ ਦਿਆਂ ਦਿੱਲੀ ਦਾ ਤਖਤਾ। (ਉਹਦੇ ਕੰਨ ਵਿਚ ਬੜੀ ਭੇਤ ਭਰੀ ਗੱਲ ਦਸਦਾ ਹੈ 'ਜਿਸਨੂੰ ਸੁਣ ਕੇ ਘੋਗੇ ਦਾ ਚਿਹਰਾ ਖਿੜ ਜਾਂਦਾ ਹੈ) ਮੰਨਦੈਂ ? ਲੈ ਹੁਣ ਇਹ ਗੱਲ ਤੇਰੇ 'ਤੇ ਮੇਰੇ ਵਚਾਲੇ ਰਹੇ। ਜੇ-ਹੋ-ਗੀ ਔਟ, ਤਾਂ ਬਣੀ-ਬਣਾਈ ਖੇਡ ਵਿਗੜ-ਜੂ।

ਘੋਗਾ : (ਖੁਸ਼ ਹੋ ਕੇ) ਤੂੰ ਫਿਕਲ ਕਿਹਲੀ ਗੱਲ ਦਾ ਕਰਦੈਂ ਤਾਤਾ। ਹੁਣ ਤਾਂ ਭਲਾਕਾ ਪਏ ਤੋਂ-ਈ ਪਤਾ ਲੱਗੂ।

ਚੰਦੂ : ਚੰਗਾ ਫੇਰ ਹੁਣ ਤੂੰ ਟਿੱਭ ਏਥੋਂ। ਭੰਗਾ ਆਉਣ ਆਲੈ, ਉਹਨੂੰ ਮੈਂ ਆਪੇ ਸਾਂਭੂੰ।...ਪੈੱਗ ਲੈਣੈ ਤਾਂ ਹੋਰ ਲੈ-ਜਾ।

ਘੋਗਾ : ਨਈਂ, ਹੋਲ ਨੀਂ। ਬੋਤਲ ਦਾ ਨਛਾ ਤਾਂ ਤੇਲੀ ਏਛ ਗੱਲ ਨੇ ਈ ਦੇ-ਤਾ। ਚੰਗਾ ਛਾਛਲੀ ਕਾਲ।

(ਜਾਂਦਾ ਹੈ। ਚੰਦੂ ਬੈਠਾ 'ਸੁੱਚਾ ਸਿੰਘ ਸੂਰਮਾ' ਦੇ ਚਿੱਠੇ ਵਿਚਲੀਆਂ ਯਾਦ ਸਤਰਾਂ ਗੁਣ-ਗੁਣਾਉਣ ਲੱਗ ਪੈਂਦਾ ਹੈ)

ਚੰਦੂ : ਜੋਰ ਨਾਲ ਬੀਰੋ ਨੂੰ ਵਸਾਊਂ ਸੁੱਚਿਆ।
ਤਾਹੀਓਂ ਮੱਲ ਘੁੱਕਰ ਕਹਾਊਂ ਸੁੱਚਿਆ।

(ਸ਼ਰਾਬ ਦਾ ਰੱਜਿਆ ਘਿੰਦੀ ਆਉਂਦਾ ਹੈ)

ਘਿੰਦੀ : (ਆਉਂਦਾ-ਆਉਂਦਾ)
ਹੋਰ ਅੰਗ ਸਾਕ ਵਿਚ ਸੁੱਖ ਵੀਰਨਾ।
ਘੁੱਕਰ ਚਹਿਲ ਦਵੇ ਦੁੱਖ ਵੀਰ......ਕਿਹੜੈ ? ਚਾਚੇ ? ਚਾਚਾ ਭੰਗਾ।

ਚੰਦੂ : (ਚਸਤ ਬਣਦਾ) ਉਇ ਆ ਉਏ ਭਤੀਜ ਘਿੰਦੀ ਸਿਆਂ। ਲੈ ਸਹੁੰ ਮਹਾਰਾਜ ਦੀ ਮੈਂ ਤੈਨੂੰ ਈ ਉੜੀਕੀ ਜਾਂਦਾ ਸੀ।

ਘਿੰਦੀ : (ਸਿਆਣ ਕੇ) ਕਿਉਂ ਰੁਪਈਆ ਧਰਨਾ ਸੀ ਹੱਥ 'ਤੇ ?

ਚੰਦੂ : ਜਬਾਨ ਸੰਭਾਲ ਕੇ ਬੋਲ ਉਏ। ਕਿਤੇ ਦਹੀਂ ਦੇ ਭੁਲਾਵੇਂ ਕਪਾਹ ਨਾ......

ਘਿੰਦੀ : ਦਹੀਂ ਦੇ ਭੁਲੇਵੇਂ ਨੂੰ ਤੂੰ ਮੇਰੇ ਮੋਘੇ 'ਚ ਇੱਟ ਲੁਆਦੇਂਗਾ ? ਤੇਰੀ ਚੁਗਲਾ ਮੇਰਿਆ ਸਾਲਿਆ, ਇਸ ਘਰ 'ਚ ਵੜਣ ਦੀ ਹਿੰਮਤ ਕਿਵੇਂ ਪਈ !

ਚੰਦੂ : ਤੇਰੇ 'ਪਿਉ' ਨੇ ਬੁਲਾਇਆ ਸੀ, 'ਭੰਗੇ' ਨੇ।

ਘਿੰਦੀ : (ਸੋਟੀ ਦਾ ਵਾਰ ਕਰਦਾ) ਤੇਰੀ ਉਹ ਮਾਂ ਦੀ......

(ਇਕ ਦਮ ਭੰਗਾ ਆਉਂਦਾ ਹੈ)

ਭੰਗਾ : ਉਇ ਕੀ ਕਰਦੈਂ ਕੁ-ਬੀਆ।

(ਘਿੰਦੀ ਦੀ ਡਾਂਗ ਉਲਰੀ ਦੀ ਉਲਰੀ ਰਹਿ ਜਾਂਦੀ ਹੈ। ਗਭਰੂ ਗਾਉਂਦੇ ਅੱਗੇ ਆਉਂਦੇ ਹਨ।

ਦੋ ਹਿ...ਰਾ......
ਬੰਦਾ ਸੋਚੇ ਹੋਰ ਤੇ ਹੋ ਜਾਂਦਾ ਕੁਸ਼ ਹੋਰ।
ਕੋਈ ਸਮਝ ਨਾ ਸਕਿਆ 'ਵਿਧ-ਮਾਤਾ' ਦੀ ਤੋਰ।

—0—

## ਝਾਕੀ ਚੌਥੀ

**ਚੌਥੀ ਝਾਕੀ ਦੇ ਪਾਤਰ**—(ਪ੍ਰਵੇਸ਼ ਅਨੁਸਾਰ)—ਨਾਹਰੀ—ਧਿੰਦੀ—ਧਰਮਾ—ਕਰਮਾ—
—ਜੈ ਕੁਰ—ਭਰ-ਜੁਆਨ ਬਚਨਾ—ਭਰ-ਜੁਆਨ ਜੈ ਕੁਰ—
ਜੈ ਕੁਰ ਦਾ ਪਿਉ, ਭਰਾ ਤੇ ਦੋ-ਚਾਰ ਹੋਰ ਬੰਦੇ
ਮਿੰਦੋ, ਮਿੰਦੋ ਦਾ ਚਾਰ ਕੁ ਮਹੀਨਿਆਂ ਦਾ ਮੁੰਡਾ ।
ਮਰਾਝੋ—ਦੋਵੇਂ ਸੂਤਰਧਾਰ ਗੱਭਰੂ

ਜੈ ਕੁਰ ਦਾ ਘਰ । ਗਰਮੀਆਂ ਦਾ ਖਾਓ-ਪੀਓ ਵੇਲਾ । ਨਾਹਰੀ ਤੇ ਧਿੰਦੀ ਰੋਟੀ ਖਾ ਰਹੇ ਹਨ । ਧਰਮਾ ਕੁਰਲੀ ਕਰ ਰਿਹਾ ਹੈ ।

ਕਰਮਾ : (ਕੱਛ ਵਿਚ ਦਰੀ-ਖੇਸ ਲੈ ਕੇ ਅੰਦਰੋਂ ਨਿਕਲਦਾ) ਫੇਰ ਬਾਈ ਧਰਮਿਆਂ, ਤੇਰਾ ਤਾਂ ਤੜਕੇ ਮੰਡੀ ਜਾ ਕੇ ਗੁੜ-ਸ਼ੱਕਰ ਲਿਆਉਣ ਦਾ ਬਣ ਗਿਆ ਪ੍ਰੋਗਰਾਮ । ਪਾਣੀ ਤੇ ਫੇਰ ਮੇਰੀ ਤੇ ਧਿੰਦੀ ਦੀ ਲਾ-ਗੀ ਡਿਊਟੀ !

ਨਾਹਰੀ : ਪਾਣੀ ਤਾਂ ਮੈਂ ਤੇ ਧਿੰਦੀ ਲਾ ਆਵਾਂਗੇ । ਤੂੰ ਟਾਹਲੀ ਆਲੀ ਕੰਨੀ ਮਾਰ ਆਈਂ ਗੇੜਾ । ਜੇ ਨਰਮਾ ਗੁਡਣ 'ਤੇ ਆਇਆ ਹੋਇਆ, ਪਰਸੋਂ ਫੇਰ ਈ ਆਵਾਂਗੇ ਕਸੀਆਂ ।

ਧਰਮਾ : ਆਹੋ ! ਉਹ ਚਾਰ ਕੀਲੇ ਤਾਂ ਗੁੱਡ ਈ ਦਿਓ । ਫੇਰ ਨਾਹਰੀ ਦਾ ਮੰਗਣੈਂ, ਫੇਰ ਤਾਂ ਮਿਲਣਾ ਨੀਂ ਟੈਮ ।

ਕਰਮਾ : ਪਾਣੀ ਦਾ ਪਤਾ ਕਰ ਲਿਆ, ਕਿੰਨੇ ਕੁ ਵਜੇ ਮਿਲੂ ?

ਨਾਹਰੀ : ਨਹੀਂ, ਮੈਂ ਜਾਨੈਂ, ਬਸ ਹੱਥ ਧੋ-ਲਾਂ ।

ਧਰਮਾ : ਲੈ ਫੇਰ ਮੈਂ ਗੰਡੇ ਕੀ ਟਰਾਲੀ ਦਾ ਪਤਾ ਕਰ ਆਵਾਂ ਸੈਂਤ ਉਹ ਮੰਡੀ ਜਾਣਾ ਤੜਕੇ ।

(ਜਾਂਦਾ ਹੈ । ਉਹਦੇ ਪਿਛੇ ਹੀ ਨਾਹਰੀ ਚਲਿਆ ਜਾਂਦਾ ਹੈ)

ਕਰਮਾ : ਫੇਰ ਧਿੰਦੀ ਸਰਦਾਰਾ ਡੰਗਰਾਂ ਆਲੇ ਪਾਸੇ ਲਾਉਣੈ ਆਸਣ ਕਿ ਕੋਈ ਹੋਰ ਸਲਾਹ ਐ ਛੋਟੇ ਭਾਈ ਦੀ ?

ਧਿੰਦੀ : ਡੰਗਰਾਂ ਆਲੇ ਤੋਂ ਬਿਨਾਂ ਆਪਾਂ ਨੂੰ ਹੋਰ ਕਿਹੜਾ ਝੱਲਦੈ ਬਾਈ । ਹੱਲ ਤੇਰੇ ਕੋਲ-ਈ ਹੁੰਨੇ ਐਂ ਲਮਲੇਟ ।

ਕਰਮਾ : ਆ ਜਾ ਫੇਰ, ਚੱਕ ਲਿਆ ਅਵਦਾ ਰੇਸ਼ਮ ਦਾ ਗੁਦੈਲਾ !

(ਡੰਗਰਾਂ ਵਾਲੇ ਪਾਸੇ ਚਲਿਆ ਜਾਂਦਾ ਹੈ । ਧਿੰਦੀ ਵੀ ਦਰੀ-ਖੇਸੀ ਤੇ ਆਪਣੀ ਬੰਸਰੀ ਲੈ ਕੇ ਉਹਦੇ ਪਿਛੇ ਹੀ ਚਲਿਆ ਜਾਂਦਾ ਹੈ । ਜੈ ਕੁਰ ਭਾਂਡਿਆਂ ਦੀ ਸਾਂਭ-ਸੰਭਾਈ ਵਿਚ ਰੁਝ ਜਾਂਦੀ ਹੈ)

ਧਿੰਦੀ : (ਡੰਗਰਾਂ ਵਾਲੇ ਪਾਸਿਓਂ) ਕਰਮਿਆ, ਬੰਸਰੀ ਵਜਾਉਣ ਦੀ ਜਾਜਤ ਐ ਵੱਡੇ ਭਾਈ ?

ਕਰਮਾ : ਮਖਿਆਂ ਉਤਾਰਦੇ ਇੰਦਰ ਦੇ ਖਾੜੇ ਦੀਆਂ ਪਰੀਆਂ ਧਰਤੀ ਤੇ ! ਅਹੀ-ਜੀ ਵਜਾ ਬਈ ਸਿੱਧੀ ਬਾਈ ਨਾਹਰੀ ਦੇ ਸਹੁਰਿਆਂ ਨੂੰ ਜਾਵੇ ਹਵਾ ਵਿਚ-ਈ ਗੂੰਜਦੀ ।

(ਧਿੰਦੀ ਬੰਸਰੀ ਦੀਆਂ ਬੜੀਆਂ ਮਨ ਮੋਹਣੀਆਂ ਧੁੰਨਾਂ ਕੱਢਦਾ ਹੈ ਜਿਨ੍ਹਾਂ ਦਾ ਜੈ ਕੁਰ ਦੇ ਮਨ ਉੱਤੇ ਜਾਦੂ-ਅਸਰ ਹੁੰਦਾ ਹੈ । ਉਹ ਸਬ੍ਹਾਤ ਦੀ ਚੁਗਾਠ ਨਾਲ ਲੱਗੀ ਬੀਤੇ ਵਿਚ ਗੁਆਚ ਜਾਂਦੀ ਹੈ । ਯਾਦ ਆਉਂਦੀਆਂ ਨੇ ਉਹ ਘੜੀਆਂ ਜਦੋਂ ਭਰੀ ਜੁਆਨੀ ਵਿਚ ਉਹਨੇ ਤੇ ਬਚਨੇ ਨੇ ਸਾਰੇ ਪਿੰਡ ਤੋਂ ਨਾਬਰ ਹੋ ਕੇ ਜੀਵਨ ਦਾ ਸਫਰ ਇਕੱਠੇ ਤਹਿ ਕਰਨ ਦੀਆਂ ਸਹੁੰਆਂ ਚੁੱਕੀਆਂ ਸਨ :

*ਬਚਨੇ ਦੀ ਆਵਾਜ਼ : ਪਤੈ ਜੈ ਕੁਰੇ, ਲੋਕ ਕੁੱਤੇ ਦੇ ਸਾਲੇ ਕੀ ਕਹਿੰਦੇ ਐ ?

ਜੈ ਕੁਰ ,, ,, : ਕੀ ਕਹਿੰਦੇ ਐ ਬਚਨਿਆ ?

ਬਚਨੇ ,, ,, : ਅਖੇ ਕੀ ਖੱਟੇਂਗਾ ਪਿੰਡ ਦੀ ਝਿਉਰੀ ਨਾਲ ਲਾ ਕੇ, ਘਰੇ ਤਾਂ ਵਸਾ ਨੀਂ ਸਕਦਾ ਉਹਨੂੰ ?

ਜੈ ਕੁਰ ,, ,, : ਫੇਰ ਤੈਂ ਕੀ ਜਵਾਬ ਦਿੱਤਾ ਬਚਨਿਆ ?

ਬਚਨੇ ,, ,, : ਮੈਂ ਆਖਿਆ 'ਲੰਡੇ ਦੇ ਸਾਲਿਓ, ਇਸ਼ਕ ਦੀ ਵੀ ਕੋਈ ਜਾਤ ਹੁੰਦੀ ਐ ? ਜੈ ਕੁਰ ਮੇਰੇ ਘਰ ਵਸੂ, ਮੇਰੇ ।'

(ਪਿੰਡ ਵਿਚੋਂ ਕੁੱਤਿਆਂ ਦੇ ਰੋਣ ਦੀਆਂ ਕੁਸ਼ਗਨੀਆਂ ਆਵਾਜ਼ਾਂ ਆਉਂਦੀਆਂ ਹਨ)

ਬਚਨੇ ਦੀ ਆਵਾਜ਼ : (ਜੈ ਕੁਰ ਦੇ ਤ੍ਰਭਕਣ ਨਾਲ) ਡਰ-ਗੀ ਜੈ ਕੁਰੇ ?

ਜੈ ਕੁਰ ,, ,, : ਕਈ ਦਿਨਾਂ ਦੇ ਮੈਨੂੰ ਬਲਾਈਂ ਚੰਦਰੇ ਸੁਫਨੇ ਆਉਂਦੇ ਐ ਬਚਨਿਆ ।

ਬਚਨੇ ਦੀ ਆਵਾਜ਼ : ਚੰਦਰੇ ? ਚੰਦਰੇ ਕੇਹੇ-ਜੇ ?

ਜੈ ਕੁਰ ,, ,, : ਜਾਣੀਦੀ ਮੇਰੀ ਪਈ ਪਈ ਦੀ ਦੇਹ ਪਲਟ ਜਾਂਦੀ ਐ । ਮੈਂ ਨਾਗਣੀ ਬਣ ਕੇ ਆਪਣੇ ਪਿੰਡ ਦੀ ਸੱਥ ਵਿਚ ਫੁਕਾਰੇ ਮਾਰਦੀ ਫਿਰਨ ਲੱਗ ਪੈਨੀ ਐਂ । ਫੇਰ ਕੀ ਹੁੰਦੈ ਜਾਣੀਦੀ ਸੱਥ ਵਾਲੇ ਬੋਹੜ 'ਤੇ ਲੱਗੇ ਡੂਮਣੇ ਮਖਿਆਲ ਦੀਆਂ ਮੱਖੀਆਂ ਮੈਨੂੰ ਚਾਰੇ ਪਾਸਿਓਂ ਆ ਘੇਰਦੀਐਂ । ਮੈਂ ਵਾਹ ਜਹਾਨ ਦੀ ਲਾ ਲੈਨੀ ਐਂ ਪਰ ਉਨ੍ਹਾਂ ਅਗੇ ਕੋਈ ਪੇਸ਼ ਨੀ ਜਾਂਦੀ ।...ਉਹਨਾਂ ਦੇ ਡੰਗਾਂ ਦੀ ਮਾਰੀ ਮੈਂ ਵਿਉਹ ਘੋਲਦੀ ਘੋਲਦੀ ਸੱਥ ਵਚਾਲੇ-ਈ ਦਮ ਤੋੜ ਜਾਨੀ ਐਂ ।

ਬਚਨੇ ਦੀ ਆਵਾਜ਼ : (ਹੱਸਦਾ ਪਰ ਅੰਦਰੋਂ ਡਰਿਆ) ਫੇਰ ਇਹਦੇ 'ਚ ਡਰਨ ਆਲੀ

*ਪਿਛਲੀ ਝਾਤ ਰਾਹੀਂ ਭਰ-ਜੁਆਨ ਬਚਨੇ ਤੇ ਜੈ ਕੁਰ ਨੂੰ ਮੰਚ ਤੇ ਵੀ ਲਿਆਂਦਾ ਜਾ ਸਕਦਾ ਹੈ ।

ਕਿਹੜੀ ਗੱਲ ਐ ! ਸੁਫ਼ਨੇ ਵਿਚ ਮਰੇ ਬੰਦੇ ਦੀ ਉਮਰ ਤਾਂ ਸਮਾਂ ਵਧ ਜਾਂਦੀ ਐ।...

ਜੈ ਕੁਰ ਦੀ ਆਵਾਜ਼ : ਲਗਦੈ ਪਿੰਡ ਨੇ ਆਪਾਂ ਨੂੰ ਵਸਣ ਨੀਂ ਦੇਣਾ ਬਚਨਿਆ !

ਬਚਨੇ ,, ,, : ਉਏ ਕਿਸੇ ਦੀ ਕੀ ਮਜਾਲ ਐ ਸਾਡੇ ਕੰਨੀ ਉਂਗਲ ਕਰ-ਜੇ। ਜੇ ਆਹੀ ਗੱਲ ਐ ਤਾਂ ਕਲ੍ਹ ਨੂੰ ਪਾ ਕੇ ਘੱਗਰਾ, ਉੱਤੇ ਲੈ ਕੇ ਬਾਗ, ਸਿੱਧੀ ਬਚਨੇ ਦੇ ਘਰ ਨੂੰ ਤੁਰੀ ਆਈਂ। ਅੱਗੋਂ ਮੈਂ ਜਾਣੇਂ, ਮੇਰਾ ਕੰਮ।

(ਹਨੇਰਾ ਹੋ ਜਾਂਦਾ ਹੈ। ਬੰਸਰੀ ਦੀਆਂ ਧੁਨਾਂ ਹੋਰ ਉੱਚੀਆਂ ਹੁੰਦੀਆਂ ਹਨ। ਚਾਨਣ ਹੁੰਦਾ ਹੈ ਤਾਂ ਭਰ-ਜੁਆਨ ਬਚਨਾ ਗੰਡਾਸਾ ਲਈ ਖੜ੍ਹਾ ਹੈ। ਬੀਹੀ ਵਿਚੋਂ ਭਰ-ਜੁਆਨ ਜੈ ਕੁਰ ਭੱਜੀ ਆਉਂਦੀ ਤੇ ਆ ਕੇ ਬਚਨੇ ਨਾਲ ਲਿਪਟ ਜਾਂਦੀ ਹੈ। ਉਸ ਦੇ ਪਿਛੇ ਉਸਦਾ ਪਿਉ, ਭਰਾ ਤੇ ਕੁਝ ਸ਼ਰੀਕੇ ਦੇ ਬੰਦੇ ਹਨ। ਬਚਨੇ ਨੂੰ ਵੇਖ ਕੇ ਬੂਹੇ ਤੋਂ ਅੱਗੇ ਨਹੀਂ ਹੁੰਦੇ)

ਜੈ ਕੁਰ ਦਾ ਪਿਉ : ਲੈ ਜੈ ਕੁਰੇ ਜਿਹੜਾ ਤੈਂ ਭਾਈਆਂ ਦਾ ਨੱਕ ਵੱਢਿਐ, ਪਿਉ ਦੀ ਪੱਗ ਰੋਲੀ ਐ, ਸੁੱਖ ਨੀਂ ਪਾਏਂਗੀ। ਆਹ-ਲੀ ਨੀਂ ਜਾਂਦੀ ਬੁੱਢੇ ਬਾਪ ਦੀ ਬਦਅਸੀਸ। (ਧਰਤੀ ਉੱਤੇ ਨਫਰਤ, ਦੁੱਖ, ਬੇਵਸੀ ਤੇ ਗੁੱਸੇ ਨਾਲ ਥੁਕਦਾ) ਥੂ। (ਬਾਕੀਆਂ ਸਮੇਤ ਇਕ ਦਮ ਵਾਪਿਸ ਚਲਿਆ ਜਾਂਦਾ ਹੈ।)

ਹਨੇਰਾ ਵਧਦਾ ਹੈ। ਬਚਨਾ ਜੈ ਕੁਰ ਦੀ ਬਾਂਹ ਫੜ ਕੇ ਅੰਦਰ ਲੈ ਜਾਂਦਾ ਹੈ। ਬੰਸਰੀ ਦੀਆਂ ਉਦਾਸ ਧੁਨਾਂ ਉੱਚੀਆਂ ਹੁੰਦੀਆਂ ਹਨ। ਪੰਤਾਲੀਆਂ ਨੂੰ ਪੁੱਜੀ ਜੈ ਕੁਰ ਚੁਗਾਠ ਨਾਲ ਚੁਗਾਠ ਬਣੀ ਖੜੀ ਹੈ !

(ਥੋੜ੍ਹੇ ਚਿਰ ਪਿਛੋਂ ਨਾਹਰੀ ਆਉਂਦਾ ਹੈ। ਹੈਰਾਨੀ ਨਾਲ ਏਧਰ-ਓਧਰ ਵੇਖਦੇ ਦੀ ਉਸਦੀ ਨਜ਼ਰ ਜੈ ਕੁਰ ਉੱਤੇ ਪੈਂਦੀ ਹੈ)

ਨਾਹਰੀ : ਬੇਬੇ।...ਨੀਂ ਬੇਬੇ !

ਜੈ ਕੁਰ : (ਜਿਵੇਂ ਅਚਾਨਕ ਜਾਗ ਆਈ ਹੋਵੇ) ਹੰਅ ?!

ਨਾਹਰੀ : ਐਂ ਕਿਉਂ ਖੜੀ ਐਂ ਡਰਨਾ ਜਿਆ ਬਣੀਂ ? ਘੇਰ ਤਾਂ ਨੀਂ ਚੜ੍ਹ-ਗੀ ?

ਜੈ ਕੁਰ : (ਤ੍ਰਭਕ ਕੇ) ਹੈਂ ? ਨਹੀਂ ! ਤੂੰ ਆ ਗਿਆ ਨਾਹਰੀ ?

ਨਾਹਰੀ : (ਹੱਸਦਾ) ਨਾ, ਆਇਆ ਨੀਂ।...ਕੀ ਗੱਲ ਧਿੰਦੀ ਨੇ ਕੁਸ਼ ਕਹਿ-ਤਾ ?

ਜੈ ਕੁਰ : (ਪੂਰੀ ਤਰ੍ਹਾਂ ਸੰਭਲ ਕੇ) ਨਈਂ, ਧਿੰਦੀ ਵਚਾਰੇ ਨੇ ਕੀ ਕਹਿਣਾ ਸੀ ਮੈਨੂੰ। (ਬਿਜਲੀ ਦਾ ਬਟਨ ਦੱਬਦੀ) ਲੈ ਫੋਟ ਬਿਜਲੀ ਨੀਂ ਆਈ। (ਅੰਦਰ ਜਾਂਦੀ) ਲੈ ਮੈਂ ਲਾਲਟਨ ਬਾਲ ਦਿਆਂ। (ਅੰਦਰੋਂ ਲਾਲਟਨ ਲੈ ਕੇ ਆਉਂਦੀ) ਲੈ ਅੱਜ ਮੈਂ ਤੇਰੇ ਵਿਆਹ ਬਾਰੇ ਸੋਚਦੀ ਸੋਚਦੀ ਐਸੇ ਵਹਿਣਾਂ 'ਚ ਵਹਿ ਤੁਰੀ ਬਈ ਦੀਵਾ ਬੱਤੀ ਕਰਨੀ ਵੀ ਭੁਲ-ਗੀ। (ਲਾਲਟਨ ਜਗਾ ਕੇ ਕੰਧੋਲੀ 'ਤੇ ਰੱਖਦੀ) ਵਾਰੀ ਦਾ ਪਤਾ ਕਰ ਆਇਆ ਪੁੱਤ !

ਨਾਹਰੀ : ਆਹੋ ! ਤੜਕੇ ਪੰਜ ਵਜੇ ਮਿਲੂ । ਚਾਹ ਕਰ ਕੇ ਜਗਾ-ਦੀਂ ।

(ਅੰਦਰ ਜਾਂਦਾ ਹੈ । ਮੋਢੇ ਮੂੰਡਾ ਲਾਈਂ ਮਿੰਦ੍ਹੋ ਆਉਂਦੀ ਹੈ)

ਮਿੰਦ੍ਹੋ : ਮਰਾਝੋ ਅਜੇ ਆਈ ਨੀਂ ਅੰਮਾ ਜੀ ?

ਜੈ ਕੁਰ : ਨਾ ਕਿਥੇ ! ਤੈਂ ਵੀ ਨੇਰ੍ਹਾ-ਈ ਕਰ-ਤਾ।

ਮਿੰਦ੍ਹੋ : ਬਸ ਜੈ ਵੱਢਿਆਂ ਦਾ ਰੋਟੀ-ਟੁਕ ਈ ਨੀ ਮੁੱਕਿਆ ਹੁਣ ਤਾਈਂ ।

(ਜੈ ਕੁਰ ਅੰਦਰ ਜਾਂਦੀ ਹੈ । ਨਾਹਰੀ ਕਪੜੇ ਲੈ ਕੇ ਬਾਹਰ ਆਉਂਦਾ ਹੈ) ਵੇ ਨਾਹਰੀ (ਹਸਦੀ) ਅਵਦੇ 'ਭਤੀਜੇ' ਨੂੰ ਈ ਪਾ ਲੈ ਨਾਲ, ਮੈਂ ਜਾਂਦੀ ਹੋਈ ਲੈ-ਜੂੰ ।

(ਮਰਾਝੋ ਆਉਂਦੀ ਹੈ)

ਮਰਾਝੋ : ਭਤੀਜਾ ਕਿਉਂ, ਪੁੱਤ ਆਖ ਸੁਖ ਨਾਲ ! ਲੈ ਜਾ ਨਾਹਰੀ । ਆਪੇ ਲੈ ਜੂ ਤੇਰੇ ਮੰਜੇ ਤੋਂ ਜਾਂਦੀ ਹੋਈ । (ਨਾਹਰੀ ਮੁਸਕੜੀਏਂ ਹੱਸਦਾ ਡੰਗਰਾਂ ਵਾਲੇ ਪਾਸੇ ਚਲਿਆ ਜਾਂਦਾ ਹੈ)

ਮਿੰਦ੍ਹੋ : ਮਰਾਝੋ ਤੂੰ ਹਟਦੀ ਨੀ ਬਹਿਬਤਾਂ ਤੋਂ ? ਜੇ ਮੈਂ ਕੁਸ਼ ਕਹਿ-ਤਾ ਫੇਰ ਬੂੱਲ੍ਹ ਕਰਲੇਂਗੀ ਬੱਠਲੀ ਅਰਗੇ !

ਮਰਾਝੋ : ਫੇਰ ਮੈਂ ਝੂਠ ਆਖਦੀ ਐਂ ਨੀਂ ? ਹੈ ਨੀ ਇਹ...

ਮਿੰਦ੍ਹੋ : ਚੱਲ ਐਂ-ਈ ਸਹੀ । ਮੇਰੇ ਤਾਂ ਦੋ-ਐ, ਦੋਵੇਂ ਇਹਦੇ ਐ । ਤੇਰੇ ਪੰਜ ਐ ਪਤਾ ਲਗਦੈ ਕਿਹੜਾ ਕੀਹਦਾ......

ਮਰਾਝੋ : (ਮਿੰਦ੍ਹੋ ਨੂੰ ਮਾਰਨ ਜਾਂਦੀ) ਹੈ ਨੀ ਤੇਰੇ ਹਰਾਂਬੜ ਦੇ !

ਮਿੰਦ੍ਹੋ : ਨਾ ਹੋਰ ਪੁਛਣੈ ਕੁਸ਼ ?

ਮਰਾਝੋ : (ਅੰਦਰ ਵੱਲ ਇਸ਼ਾਰਾ ਕਰ ਕੇ) ਬੁੜ੍ਹੀ ਆਉਂਦੀ ਐ ਬਸ਼ਰਮੇਂ । (ਜੈ ਕੁਰ ਆਉਂਦੀ ਹੈ) ਅੰਮਾ ਜੀ ਬੱਠਲ ਭਰ ਲਿਆ ਗੁੜ ਦਾ । ਅੱਜ ਸਾਰੀ ਰਾਤ ਗੀਤ ਗਾਵਾਂਗੀਆਂ ਤੇਰੇ ਪੁੱਤ ਦੇ ਮੰਗਣੇ ਦੇ ਚਉ ਵਿਚ ।

ਜੈ ਕੁਰ : ਲੈ ਜੰਮ ਜੰਮ ਗਾਓ । ਸੁਖ ਨਾਲ ਥੋਡੇ ਦਿਉਰ ਦਾ ਮੰਗਣੈ । ਨਾਲੇ ਗੁੜ ਕਿਉਂ, ਮੈਂ ਤਾਂ ਲੱਡੂ ਮੰਗਾ ਕੇ ਰੱਖੇ ਵੇ ਐ । (ਮੁੜ ਅੰਦਰ ਜਾਂਦੀ ਹੈ)

ਮਰਾਝੋ : ਵਾਹ ਨੀ ਅੰਮਾ ਜੀ ! ਆਹ ਤਾਂ ਤੈਂ ਹੋਰ ਵੀ ਟੋਰ੍ਹ ਬਣਾ-ਤੀ ।

(ਚਰਖੇ ਡਾਹੁੰਦੀਆਂ ਹਨ)

ਊਂ ਮਿੰਦ੍ਹੋ ਅੜੀਏ ਕਰ-ਤੀ ਇਹਨਾਂ ਦੇ ਪ੍ਰਾਹੁਣੇ ਬਲਵੰਤ ਸੂੰ ਨੇ ਕਮਾਲ ! ਊਂ ਨੀ ਸੀ ਉੱਚੇ ਟਿੱਬੇ 'ਤੇ ਪਾਣੀ ਚੜ੍ਹਦਾ ।

ਮਿੰਦ੍ਹੋ : ਕਿਉਂ ਉੱਚੇ ਟਿੱਬੇ ਨੂੰ ਕੀ ਜਮੀਨ-ਜੈਦਾਤ ਨੀ । ਸੋਲਾਂ ਕੀਲੇ ਥੋੜ੍ਹੇ ਹੁੰਦੇ ਐ ! ਫੇਰ ਜਿਮੀਂਦਾਰਾਂ ਅਰਗੇ ਜਿਮੀਂਦਾਰ ਐ......

ਮਰਾਝੋ : ਨੀ ਮੈਂ ਇਕ ਹੋਰ ਉੜਦੀ-ਜੀ ਅਵਾਈ ਸੁਣੀ ਐ ! (ਅੰਦਰ ਵੱਲ ਵੇਖ ਕੇ ਭੇਦ-ਭਰੇ ਅੰਦਾਜ਼ ਵਿਚ) ਅਖੇ 'ਭੰਗਾ ਅੱਡ ਹੋਣ ਨੂੰ ਫਿਰਦੈ ।'

ਮਿੰਦ੍ਹੋ : ਐਵੇਂ ਕੁੱਤੀ ਦੁਨੀਆਂ ਭੌਂਕਦੀ ਫਿਰਦੀ ਐ ।

(ਜੈ ਕੁਰ ਆਉਂਦੀ ਹੈ)

ਜੈ ਕੁਰ : (ਲੱਡੂਆਂ ਦਾ ਬੋਹੀਆ ਉਹਨਾਂ ਵਿਚਕਾਰ ਰੱਖਦੀ) ਲਓ ਕਰੋ ਮੂੰਹ ਮਿੱਠਾ, ਗਾਓ ਗੀਤ ! (ਪੀੜ੍ਹੀ ਉੱਤੇ ਅਟੇਰਨ ਲੈ ਕੇ ਬੈਠ ਜਾਂਦੀ ਹੈ)

ਮਿੰਦ੍ਹੋ : (ਮੂੰਹ ਮਿੱਠਾ ਕਰਨ ਤੋਂ ਪਿੱਛੋਂ) ਲੈ ਮਰਾਝੋ, ਫੇਰ ਬਰੋਟੇ ਆਲਾ ਚੱਕੀਏ ।

ਮਰਾਝੋ : ਆਹੋ ! ਚੱਲ ਚੱਕ !

(ਦੋਵੇਂ ਗੀਤ ਗਾਉਂਦੀਆਂ ਹਨ)

ਘੁੰਮ ਘੁੰਮ ਬਰੋਟੜਿਆ ਵੇ
ਸਾਡੇ ਸੱਜਣਾਂ ਲਾਇਆ । ਘੁੰਮ ਘੁੰਮ......
ਕਿੱਕਰ ਘੁੰਮਾਂ ਗੋਰੀਏ ਨੀ
ਪਾਣੀ ਬਾਝ ਤਿਆਇਆ । ਕਿੱਕਰ......
ਨੈਣਾਂ ਦੇ ਹਲਟ ਚਲਾ ਕੇ
ਬੂਟੇ ਪਾਣਨਾ ਪਾਇਆ । ਨੈਣਾਂ ਦੇ......
ਜਦ ਬੂਟੇ ਪਾਣਨਾ ਪਾਇਆ
ਨੀਂ ਬੂਟੇ ਛੱਡੀਆਂ ਲਗਰਾਂ । ਨੀਂ ਸਈਓ ਬੂਟੇ......
ਜਦ ਬੂਟੇ ਛੱਡੀਆਂ ਲਗਰਾਂ
ਬੂਟੇ ਠੰਢੀਆਂ ਛਾਵਾਂ । ਨੀਂ ਸਈਓ......
ਜਦ ਬੂਟੇ ਠੰਢੀਆਂ ਛਾਵਾਂ
ਗੋਰੀ ਚਰਖਾ ਡਾਹਿਆ । ਨੀਂ ਸਈਓ......
ਜਦ ਗੋਰੀ ਚਰਖਾ ਡਾਹਿਆ
ਝੂਟਾ ਨੀਂਦਰਾਂ ਦਾ ਆਇਆ । ਨੀਂ ਸਈਓ......
ਜਦ ਝੂਟਾ ਨੀਂਦਰ ਦਾ ਆਇਆ
ਚੇਤਾ ਸਜਣਾਂ ਦਾ ਆਇਆ । ਨੀਂ ਸਈਓ......

(ਘਬਰਾਇਆ ਹੋਇਆ ਧਰਮਾ ਆਉਂਦਾ ਹੈ)

ਧਰਮਾ : ਮਿੰਦੋ ! ਤੁਸੀਂ ਜਾਓ ਅਵਦੇ ਅਵਦੇ ਘਰਾਂ ਨੂੰ । ਪਿੰਡ 'ਚ ਓਪਰੇ-ਜੇ ਬੰਦੇ ਆਏ ਫਿਰਦੇ ਐ ! (ਸਾਰੀਆਂ ਡਰ ਨਾਲ ਇਕ ਦਮ ਖੜੀਆਂ ਹੋ ਜਾਂਦੀਆਂ ਹਨ) ਚਲੋ, ਮੈਂ ਛੱਡ ਆਉਣੈਂ !

ਮਿੰਦੋ : ਤੂੰ ਮਰਾਝੋ ਨੂੰ ਛੱਡ-ਆ ਧਰਮਿਆਂ ਇਹਦਾ ਘਰ ਵਿੱਥ 'ਤੇ ਐ । ਮੇਰਾ ਕੀ ਐ, ਮੈਂ ਤਾਂ ਕੋਠੇ ਉੱਤੋਂ ਦੀ ਜਾ ਵੜੂ ।

ਧਰਮਾ : ਚਲ ਮਰਾਝੋ ! (ਧਰਮਾ ਤੇ ਮਰਾਝੋ ਜਾਂਦੇ ਹਨ)

ਜੈ ਕੁਰ : ਇਹ ਕਿਧਰੋਂ ਆ ਵੜੇ ਮਰੇ ਪੁੱਤਾਂ ਆਲੇ ? ਵਾਖਰੂ ! ਵਾਖਰੂ ! ਸੁੱਖ ਵਰ-ਤਾਈਂ ਦਾਤਿਆ !

ਮਿੰਦੋ : ਮੈਨੂੰ ਤਾਂ ਗੱਲ ਈ ਕੋਈ ਹੋਰ ਲਗਦੀ ਐ !

ਜੈ ਕੁਰ : (ਨਾ ਸਮਝਦੀ) ਕੋਈ ਹੋਰ ਕਿਹੜੀ ?

ਮਿੰਦੋ : ਤੂੰ ਨਾਹਰੀ-ਕਰਮੇ ਹੁਰਾਂ ਨੂੰ ਜਗਾ ।

ਜੈ ਕੁਰ : (ਜਾਂਦੀ ਜਾਂਦੀ) ਸੁੱਖ ਵਰਤਾਈਂ ਦਾਤਿਆ, ਸੁੱਖ !
(ਜਾਂਦੀ ਹੈ । ਧਰਮਾ ਆਉਂਦਾ ਹੈ । ਉਹ ਮਿੰਦੋ ਵੱਲ ਕੌੜ ਕੌੜ ਵੇਖਦਾ ਹੈ । ਮਿੰਦੋ ਉਸ ਦੀ ਬਾਂਹ ਫੜ ਲੈਂਦੀ ਹੈ)

ਮਿੰਦੋ : ਗੱਲ ਕੀ ਐ ਧਰਮਿਆਂ ! ਤੇਰਾ ਮੂੰਹ ਕਿਉਂ ਉੱਡਿਆ ਪਿਐ ?

(ਜੈ ਕੁਰ, ਨਾਹਰੀ ਤੇ ਕਰਮਾ ਆਉਂਦੇ ਹਨ)

ਧਰਮਾ : (ਗੁੱਸੇ ਵਿਚ ਕਚੀਚੀ ਵੱਟਦਾ) ਚੰਦੂ ਚੁਗਲ ਤੇ ਤੇਰੇ ਖਸਮ ਨੇ ਮਿਲ ਕੇ ਸਾਡਾ ਘਰ ਪੱਟਣਾ ਸੀ, ਪੱਟ-ਤਾ !

ਜੈ ਕੁਰ : (ਘਬਰਾਹਟ ਵਿਚ) ਵੇ ਕੀ ਹੋ-ਗਿਆ ਪੁੱਤਾ ?

ਧਰਮਾ : ਓਹੀ, ਜਿਹੜੀ ਹੋਣੀ ਸੀ ! ਭੰਗਾਂ ਪੰਚੈਤ ਮੈਂਬਰਾਂ ਨੂੰ ਕਹਿੰਦਾ ਫਿਰਦੈ—ਘਰ ਜਮੀਨ ਵੰਡਾਉਣ ਆਸਤੇ !

ਜੈ ਕੁਰ : (ਬੌਂਦਲੀ ਜਿਹੀ ਹੇਠਾਂ ਬੈਠਦੀ) ਮਰ ਵੇ ਪੱਟੀ ਜੜ ਵਾਲਿਆ ! ਤੇਰਾ ਨਮੂਦ ਨਾ ਰਹੇ !

(ਨਾਹਰੀ ਅੰਦਰ ਕਾਬੂ ਕੀਤਾ ਗੁੱਸਾ ਹੈ । ਕਰਮੇ ਦੇ ਚਿਹਰੇ ਤੇ ਹੋਣੀ ਪ੍ਰਵਾਨ ਕਰਨ ਦਾ ਵਿਅੰਗ । ਮਿੰਦੋ ਗੁੱਸੇ ਵਿਚ ਕਚੀਚੀ ਵਟਦੀ ਹੈ ਪਰ ਨਾਲ ਦੀ ਨਾਲ ਸ਼ਰਮਸਾਰ ਵੀ ਹੈ ।)

ਸੂਤਰਧਾਰ ਗੱਭਰੂ ਗੀਤ ਗਾਉਂਦੇ ਹਨ :

ਜਦੋਂ ਤਕਦੀਰ ਦੀਆਂ ਪਾਟਣ ਡੰਡੀਆਂ ।
ਵਸਦੇ ਘਰਾਂ 'ਚ ਪੈਂਦੀਆਂ ਨੇ ਵੰਡੀਆਂ ।
ਕੋਈ ਹੁੰਦਾ ਖ਼ੁਸ਼ ਕੋਈ ਝੋਰੇ ਕਰਦਾ ।
ਕਿਸੇ ਨੂੰ ਫ਼ਿਕਰ ਕੀ ਕਿਸੇ ਘਰ ਦਾ ।
ਨਾ ਕੋਈ ਭੈਣ ਨਾ ਹੀ ਕੋਈ ਭਾਈ ਐ ।
ਗਰਜਾਂ ਦੀ ਖੇਡ ਜੱਗ ਮੇਂ ਬਣਾਈ ਐ ।
ਹੋਣੀ ਜਦ ਰਿਸ਼ਤਿਆਂ ਦੇ ਧਾਗੇ ਤੋੜ ਦੇ ।
ਕੌਣ ਬਲੀ ਜਿਹੜਾ ਮੁੜ ਕੇ ਉਹ ਜੋੜ ਦੇ ।

—o—

## ਝਾਕੀ ਪੰਜਵੀਂ

○**ਪੰਜਵੀਂ ਝਾਕੀ ਦੇ ਪਾਤਰ**—(ਪ੍ਰਵੇਸ਼ ਅਨੁਸਾਰ)—ਜੈ ਕੁਰ—ਮਰਾਝੋ—ਭੰਗਾ——ਬਚਨਾ—ਕਰਮਾ—ਨਾਹਰੀ—ਮਿੰਦੋ—ਤੇ ਆਂਢੀ-ਗੁਆਂਢੀ—ਦੋਵੇਂ ਗੱਭਰੂ—

ਜੈ ਕੁਰ ਦਾ ਘਰ।—ਗਰਮੀਆਂ ਦੀ ਦੁਪਹਿਰ।
(ਜੈ ਕੁਰ ਨਿੰਮ ਹੇਠ ਡਹੇ ਮੰਜੇ ਉੱਤੇ ਸੋਚਾਂ ਵਿਚ ਡੁੱਬੀ ਬੈਠੀ ਹੈ। ਥੋੜ੍ਹੇ ਚਿਰ ਪਿਛੋਂ ਮਰਾਝੋ ਆਉਂਦੀ ਹੈ।)

ਮਰਾਝੋ : ਮੱਥਾ ਟੇਕਦੀ ਐਂ ਅੰਮਾ ਜੀ!

ਜੈ ਕੁਰ : ਜਿਊਂਦੀ ਰਹਿ! ਬੁੱਢ-ਸੁਹਾਗਣ ਹੋਵੇਂ। ਤੂੰ ਕਿਵੇਂ ਦੁਪਹਿਰੇ-ਦੁਪਹਿਰੇ?

ਮਰਾਝੋ : ਮੈਂ ਤਾਂ ਚਰਖਾ ਲੈਣ ਆਈ ਐਂ ਅਵਦਾ। ਓਦੋਂ ਚੌਥੇ-ਪੰਜਵੇਂ ਦਾ ਏਥੇ-ਈ ਪਿਐ, ਆ-ਈ ਨੀਂ ਹੋਇਆ ਕੰਮ ਧੰਦੇ 'ਚ।

ਜੈ ਕੁਰ : ਹੱਛਾ, ਹੱਛਾ। ਲੈ ਜਾ; ਅੰਦਰ ਪਿਐ, ਟੰਗਣੇ-ਆਲੇ ਪਾਸੇ।
(ਮਰਾਝੋ ਅੰਦਰੋਂ ਚਰਖਾ ਲਿਆ ਕੇ ਬਾਹਰ ਕੰਧ ਨਾਲ ਖੜਾ ਕਰ ਕੇ ਘੜੇ ਵਿਚੋਂ ਪਾਣੀ ਪੀਣ ਲੱਗ ਪੈਂਦੀ ਹੈ। ਅਸਲ ਵਿਚ ਉਹ ਕਿਸੇ ਬਹਾਨੇ ਥੋੜ੍ਹਾ ਰੁਕਣਾ ਚਾਹੁੰਦੀ ਹੈ)

ਮਰਾਝੋ : (ਦਿਖਾਵੇ ਦੀ ਹਮਦਰਦੀ ਨਾਲ) ਨਾਹਰੀ ਦੇ ਸਾਕ ਦਾ ਤਾਂ ਬੜਾ ਅੜਿੱਕਾ ਪਿਆ ਅੰਮਾ ਜੀ ਐਨ ਮੌਕੇ 'ਤੇ ਆ ਕੇ। ਹੈਂ ਦੇਖ।

ਜੈ ਕੁਰ : ਕਿਉਂ ਅੜਿੱਕੇ ਨੂੰ ਕੀ ਬਿੱਲੀ ਨਿੱਛ ਗਈ!

ਮਰਾਝੋ : ਆਪਾਂ ਨੂੰ ਤਾਂ ਕੀ ਪਤੈ ਅੰਮਾ ਜੀ! ਲੋਕਾਂ ਦੇ ਮੂੰਹੋਂ ਸੁਣਿਐ ਬਈ ਬਲਵੰਤ ਸੂੰ ਆ ਕੇ ਕਹਿ ਗਿਆ ਬਈ ਕਿਸੇ ਨੇ ਭਾਨੀ-ਭੂਨੀ ਮਾਰ-ਤੀ ਜੈ ਵੱਢੇ ਨੇ।

ਜੈ ਕੁਰ : ਲੋਕਾਂ ਢੇ ਦਾਦੇ ਦਾੜ੍ਹੀ ਗੂੰਹ! ਲੋਕਾਂ ਦਾ ਕੀ ਐ! ਮੂੰਹ 'ਤੇ ਕੁਛ ਹੋਰ, ਪਿੱਠ ਪਿਛੇ ਕੁਛ ਹੋਰ। ਪਤਾ ਨੀ ਲੋਕਾਂ ਨੂੰ ਕੀ ਮਿਲਦੈ; ਮਿੰਟਾਂ 'ਚ ਖੰਭਾਂ ਦੀਆਂ ਡਾਰਾਂ ਬਣਾ ਧਰਦੇ ਐ। ਹੁਣ ਬਲਵੰਤ ਸੂੰ ਅਵਦੇ ਸਹੁਰੀਂ ਆਉਣਾ-ਜਾਣਾ ਵੀ ਛੱਡ ਦੇ ਲੋਕਾਂ ਦੇ ਕਹੇ ਤੋਂ!

ਮਰਾਝੋ : ਨਾ, ਨਾਲੇ ਕਹਿੰਦੇ ਸੀ ਨਾਹਰੀ ਦੇ ਮੰਗਣੇ ਦਾ ਅੱਜ-ਭਲਕ ਦਾ ਦਿਨ ਰੱਖ ਲਿਆ ਸੀ!

ਜੈ ਕੁਰ : ਤਾਂ-ਹੀ ਤਾਂ ਬਲਵੰਤ ਸੂੰ ਆਇਆ ਸੀ। ਨਾਹਰੀ ਦੇ ਸਹੁਰੇ ਦਾ ਚੂਕਣਾ ਟੁੱਟ ਗਿਆ ਕੋਠੇ ਤੋਂ ਡਿਗ ਕੇ, ਆਹ ਪਰਸੋਂ-ਚੌਥੇ ਜਿੱਦੇ ਬਲਾਈਂ ਨੇਹ੍ਹੀ-ਬੁੱਲਾ ਜਿਆ ਆਇਆ ਸੀ! ਕਹਿੰਦਾ ਮੰਗਣਾ ਠਹਿਰ ਕੇ ਹੋਊ ਹੁਣ ਪੰਦਰਾਂ-ਬੀਹ ਦਿਨ।

ਮਰਾਝੋ : ਅੱਛਾ ਆਹ ਗੱਲ ਐ ! ਲੈ ਦੇਖ ਨਪੁੱਤਿਆਂ ਦੇ ਲੋਕ ਵੀ ਕੀ ਦਾ ਕੀ ਬਣਾ ਧਰਦੇ ਐ ! 'ਅਖੇ ਭੰਗਾ ਅੱਡ ਹੋਣ ਨੂੰ, ਫਿਰਦੈ, ਤਾਂ ਦੇ-ਗਿਆ ਜਵਾਬ ਧੀ ਆਲਾ।' ਹੈ ਵੇ ਥੋੜੇ ਮਰ ਜਾਣ......

ਜੈ ਕੁਰ : ਹੈਥੇ ਤੇਰੇ ਸਾਹਮਣੇ ਭੰਗਾ ਆ-ਜੂ; ਤੂੰ ਅਵਦੀਆਂ ਅੱਖਾਂ ਨਾਲ ਦੇਖ ਲੀਂ, ਅੱਡ ਹੁੰਦੈ ਕਿ ਨਾਲ ਰਹਿੰਦੈ। ਬਾਕੀ ਦੁਨੀਆਂ ਦੀ ਜਬਾਨ ਤਾਂ ਫੜੀ ਨੀਂ ਜਾਂਦੀ ਕਿਸੇ ਤੋਂ ਮਰਾਝੋ !

ਮਰਾਝੋ : ਨਾ ਸੱਚੀ ਗੱਲ ਐ ਅੰਮਾ ਜੀ; ਭੰਗਾ ਬਾਬਾ ਜੀ ਦੇ ਅੱਡ ਹੋਣ ਆਲੀ ਗੱਲ ਤਾਂ ਸਾਰੇ ਪਿੰਡ 'ਚ ਉਡੀ ਹੋਈ ਐ। ਮੈਂ ਤਾਂ, ਤਾਂ ਕਹਿਨੀ ਐਂ ਬਈ ਤੁਸੀਂ ਕਿਸੇ ਓਹਲੇ 'ਚ ਨਾ ਰਹਿ ਜਿਓ !

ਜੈ ਕੁਰ : (ਅੰਦਰੋਂ ਸਚਾਈ ਨੂੰ ਥੋੜ੍ਹਾ ਪ੍ਰਵਾਨ ਕਰਦੀ) ਲੈ ਹੋ-ਜੇ ਭੰਗਾ ਅੱਡ। ਉਹ ਪਾ ਲੇ ਗਾਡਰਾਂ-ਆਲਾ ਦਰਵਾਜਾ ਅੱਡ ਹੋ ਕੇ !

ਮਰਾਝੋ : ਗਾਡਰਾਂ ਆਲੇ ਦਰਵਾਜੇ ਜੇ ਪਾ ਵੀ ਲਵੇ, ਆਪਾਂ ਨੂੰ ਉਹਦਾ ਕੀ ਭਾ ! ਨਾਲ ਰਹੇ, ਤਾਂ ਨਾਹਰੀ-ਕਰਮੇ ਹੁਰਾਂ ਦਾ ਕੋਈ ਅੜ੍ਹੋਕਣ ਹੋ ਜਾਂਦਾ।

ਜੈ ਕੁਰ : (ਮਿੱਠੀ ਬਣਦੀ) ਲੈ ਨਾਹਰੀ-ਕਰਮੇ ਹੁਰਾਂ ਨੂੰ ਘਾਟਾ ਐ ਸਾਕਾਂ ਦਾ ! ਜੱਗ ਜਿਊਣ ਉਹਨਾਂ ਦੀਆਂ ਭਰਜਾਈਆਂ। ਤੂੰ ਐਂ, ਮਿੰਦ੍ਹੋ ਐ। ਨਾਲੇ ਤੇਰੀਆਂ ਤਾਂ ਦੋ ਭੈਣਾਂ ਅਜੇ ਕੁਆਰੀਆਂ ਨੇ ਸੁੱਖ ਨਾਲ।

ਮਰਾਝੋ : ਲੈ ਐਂ-ਤਾਂ ਕੀ ਨਾਬਰ ਐ ਤੈਥੋਂ ! ਮੈਂ ਤਾਂ ਤੇਰੇ ਕਹੇ ਤੋਂ ਬਿਨਾਂ-ਈਂ ਕਈ ਵਾਰ ਛੇੜ ਕੇ ਦੇਖੀ ਐ ਗੱਲ ਮੇਰੇ ਬਾਪੂ ਨਾਲ। ਪਰ ਉਹ ਕੰਨ੍ਹਾ ਈ ਨੀਂ ਲਾਉਂਦਾ। ਬਸ ਤੇਰਾ ਤੇ ਬਾਬਾ ਜੀ ਆਲਾ ਅੜਿੱਕਾ ਮੂਹਰੇ ਆ ਅੜਦੈ। ਅਖੇ ਜੇ ਕੋਈ ਮੁੰਡੇ ਦੇ ਨਾਨਕੇ ਪੁਛੂ ਕੀ ਦੱਸਾਂਗੇ ? ਬਈ ਮੁੰਡੇ ਦੀ ਮਾਂ...... ਬਦਨਾਮੀ ਆਲੀ......

ਜੈ ਕੁਰ : (ਹਤਕ ਮਹਿਸੂਸ ਕਰ ਕੇ ਤਿੜਕਦੀ) ਕੁੜੇ ਤੀਹ ਸਾਲ ਹੋ-ਗੇ ਮੈਨੂੰ ਜੱਟ ਦੇ ਘਰ ਵਸਦੀ ਨੂੰ, ਅਜੇ ਮੈਂ ਝਿਊਰੀ ਰਹਿ-ਗੀ ? ਹੈਥੇ ਕੰਜਰ ਜੱਟਾਂ ਦੇ ਮੁੰਡੇ ਨਿੱਤ ਖੇਤੀਂ-ਬੰਨੀਂ ਚੂੜ੍ਹੀਆਂ-ਚਮਿਆਰੀਆਂ ਨਾਲ ਸੌ ਖੇਹ ਖਾਂਦੇ ਐ, ਓਦੋਂ ਪਤਾ ਨੀਂ ਕਿਥੇ ਜਾਂਦੀਐਂ ਇਹਨਾਂ ਦੀਆਂ ਜਾਤਾਂ ! ਮੈਂ ਚਰ੍ਹੀਆਂ ਕਪਾਹਾਂ 'ਚ ਕੰਜਰਖਾਨਾ ਕਰਨ ਦੀ ਥਾਂ ਸਿੱਧੀ ਜੱਟ ਦੇ ਘਰ ਆ ਵਸੀ, ਤਾਂ ਇਹਨਾਂ ਕੰਜਰਾਂ ਦੇ ਖਾਨਦਾਨ ਭ੍ਰਿਸ਼ਟਣ ਲਗ-ਪੇ !

ਮਰਾਝੋ : (ਢਲਕ ਬੋਚਦੀ) ਉਹ ਤਾਂ ਠੀਕ ਐ ਅੰਮਾ ਜੀ ! ਪਰ ਵਚਾਰ ਤਾਂ ਹੋਈ ਜਾਂਦੀ ਐ। ਫੇਰ ਪਿੰਡ ਦੀ ਧੀ ਓਸੇ ਪਿੰਡ ਦੀ ਨੂੰਹ......!

ਜੈ ਕੁਰ : (ਹੋਰ ਭੜਕ ਕੇ) ਹੋਰ ਤਾਂ ਪਿੰਡ ਵਿਚ ਕੁਸ਼ ਨੀਂ ਹੁੰਦਾ ? ਪਿੰਡ ਨੂੰ ਮਿਹਰੂ ਤੇ ਮਿਹਰੂ ਦੀ ਨੂੰਹ ਦੀਆਂ ਕਰਤੂਤਾਂ ਦਾ ਨੀ ਪਤਾ ? ਅਹੁ ਭਾਊਆਂ ਦੀ ਦਰਸੋ

ਜਦੋਂ ਘੁੱਦੇ ਮਜ਼ਬੀ ਦੇ ਮੁੰਡੇ ਨਾਲ ਫੜੀ ਗਈ ਸੀ, ਓਦੋਂ ਭਾਂਡਾ ਛੇਕ-ਤਾ ਸੀ ਪਿੰਡ ਨੇ ਭਾਊਆਂ ਦਾ ? ਤੂੰ ਇਕ ਛੱਡ ਤਿੰਨ ਕਰੀ ਬੈਠੀ ਐਂ ਤੈਨੂੰ ਦੇਸ-ਨਿਕਾਲਾ ਦੇ-ਤਾ ਪਿੰਡ ਨੇ ?

ਮਰਾਝੋ : (ਹਤਕ ਮਹਿਸੂਸ ਕਰਕੇ ਖੜ੍ਹੀ ਹੁੰਦੀ) ਤੂੰ ਤਾਂ ਘਰ ਆਇਆਂ ਦੇ ਛਿੱਤਰ ਮਾਰਦੀ ਐਂ । ਮੇਰੇ ਖਸਮ ਪਰਖਣ ਦੀ ਕੋਈ ਲੋੜ ਨੀਂ । ਭਾਲਦੀ ਐ ਡੋਲੇ ! ਏਸ ਘਰ ਧੀ ਦੇਣ ਨਾਲੋਂ ਕਿਤੇ ਖੂਹ-ਟੋਭੇ 'ਚ ਨੀਂ ਧੱਕਾ ਦੇ-ਦੂ ਅਗਲਾ ਅਵਦੀ ਧੀ ਨੂੰ ! (ਚਰਖਾ ਸੰਭਾਲਦੀ) ਪੁੱਤਾਂ ਦੇ ਰਿਸ਼ਤੇ ਤਾਂ ਐਂ ਮੰਗਦੀ ਐ ਜਿਵੇਂ ਆਪ ਰੰਗੀਲੇ ਡੋਲ੍ਹੇ ਬਹਿ ਕੇ ਆਈ ਹੁੰਦੀ ਐ !

(ਚਰਖਾ ਲੈ ਕੇ ਚਲੀ ਜਾਂਦੀ ਹੈ। ਜੈ ਕੁਰ ਸੁੰਨ ਜਿਹੀ ਹੋ ਜਾਂਦੀ ਹੈ। ਥੋੜ੍ਹੇ ਚਿਰ ਪਿਛੋਂ ਭੰਗਾ ਆਉਂਦਾ ਹੈ। ਜੈ ਕੁਰ ਸੰਭਲ ਕੇ ਉਹਦੇ ਨਾਲ ਗੱਲਬਾਤ ਸ਼ੁਰੂ ਕਰਦੀ ਹੈ)

ਜੈ ਕੁਰ : (ਜਾਣਦੀ ਹੋਈ ਅਭੋਲ ਬਣਦੀ ਤੇ ਮਖੌਲ ਕਰਦੀ) ਵੇ ਕਿਧਰ ਉਜੜ ਗਿਆ ਸੀ, ਵੜਿਆ ਈ ਨੀਂ ਏਨੇ ਦਿਨ ਘਰੇ !

ਭੰਗਾ : ਕਿਉਂ ਬਹੁਤਾ ਉਦਰੇਵਾਂ ਹੋ ਗਿਆ ਸੀ !

ਜੈ ਕੁਰ : ਉਦਰੇਵਾਂ ਵੀ ਹੋ ਜਾਂਦੈ, ਉਦਰੇਵਾਂ ਹੋਵੇ ਨਾ ! ਚਾਹ ਧਰਾਂ ਘੁੱਟ ਜੇ ਪੀਣੀ ਐਂ।

ਭੰਗਾ : ਬੱਸ, ਰੱਜੇ-ਤਿਆਏ ਤੇਰੀ ਚਾਹ ਤੋਂ । ਬਹੁਤ ਪੀ-ਲੀ ।

ਜੈ ਕੁਰ : ਬੱਸ ਰੱਜ ਵੀ ਗਿਆ ! ਖੰਡ ਦੀ ਕਰ ਦਿਨੀ ਐਂ ਜੇ ਗੁੜ ਦੀ ਤੋਂ ਦਿਲ ਅੱਕ ਗਿਆ !

ਭੰਗਾ : ਬਸ ਹੁਣ ਤਾਂ ਖੰਡ-ਗੁੜ ਇਕ ਬਰੋਬਰ ਐ ।

ਜੈ ਕੁਰ : ਕੀ ਹੋ ਗਿਆ ਵੇ ਭੰਗਿਆ ਤੈਨੂੰ । ਕਮਲਿਆ ਦੇਖੀਂ ਕਿਤੇ ਲੋਕਾਂ ਦੀ ਚੱਕ 'ਚ ਆ ਜੇਂ ! ਅਵਦੇ ਫੇਰ ਵੀ ਅਵਦੇ ਈ ਹੁੰਦੇ ਐ ।

ਭੰਗਾ : ਕੀ ਅੰਤ ਐ ਅਵਦਿਆਂ ਦਾ ? ਜੇ ਅਵਦੇ ਸੀ ਤਾਂਹੀਂਓਂ ਏਸ ਹਾਲ ਨੂੰ ਪੁੱਜਿਆ ਕਿ ।

ਜੈ ਕੁਰ : (ਹਾਲੇ ਵੀ ਹਾਸੇ ਵਿਚ ਟਾਲਣਾ ਚਾਹੁੰਦੀ) ਹਾਲ ਨੂੰ ਕੀ ਨਪੁੱਤਿਆਂ ਦਿਆਂ ਕੋੜ੍ਹ ਚੱਲ ਗਿਆ ਤੇਰੇ ! ਚੰਗਾ ਖਾਂਦਾ ਪੀਨੈਂ, ਚੰਗਾ ਹੰਢਾਉਨੈਂ, ਹੋਰ ਦੱਸ ਤੈਨੂੰ ਵਿਹਲੇ ਢੱਠੇ ਨੂੰ ਕੀ ਚਾਹੀਦੈ !

ਭੰਗਾ : ਮੈਨੂੰ ਕੁਸ਼ ਨੀਂ ਚਾਹੀਦਾ ! ਥੋਡੇ ਅੱਗੇ ਬੰਨ੍ਹੇ ਹੱਥ ! ਮੇਰੇ ਜਿਹੜੇ ਚਾਰ ਭਾਂਡੇ ਬਣਦੇ ਐ, ਦਿਓ ਨਹੀਂ ਤਾਂ......

ਜੈ ਕੁਰ : ਨਹੀਂ ਤਾਂ ?

ਭੰਗਾ : ਨਹੀਂ ਤਾਂ ਫੇਰ ਪਤਾ ਈ ਐ, ਝੱਜੂ ਪਊ, ਪੰਚੈਤ ਕੱਠੀ ਹੋਊ......

ਜੈ ਕੁਰ : (ਖਰੀ ਹੁੰਦੀ) ਐਂ ਫੇਰ ਪੂਰਾ ਹਸਾਬ-ਕਤਾਬ ਕਰੇ ਬਿਨਾ ਮੈਂ ਵੀ ਨੀਂ ਅੱਡ ਹੋਣ ਦਿੰਦੀ।

ਭੰਗਾ : ਹਸਾਬ-ਕਤਾਬ ? ਬੁਰਕੀ ਟੁੱਕ ਦੀ ਤੇ ਦੋ ਗਿੱਠਾਂ ਤਨ ਦੇ ਲੀੜਿਆਂ ਤੋਂ ਬਿਨਾਂ ਤੁਸ਼ੀਂ ਮੈਨੂੰ ਦਿੱਤਾ ਈ ਕੀ ਐ ?

ਜੈ ਕੁਰ : (ਖੜ੍ਹੀ ਹੁੰਦੀ) ਅਜੇ ਦਿੱਤਾ ਈ ਕੁਸ਼ ਨੀਂ । ਬਗਾਨੀ ਧੀ ਦੀ ਦੇਹ...

ਭੰਗਾ : ਸਭ ਤੇਰਾ ਤ੍ਰਿਆ-ਜਾਲ ਸੀ...ਜਦੋਂ ਮੈਂ ਛੋਟਾ ਸੀ ਤਾਂ ਕਤੂਰਾ ਸਮਝ ਕੇ ਪੁਚ ਪੁਚ ਕਰ ਕੇ ਰੋਟੀ ਪਾਉਂਦੀ ਰਹੀ, ਜਦੋਂ ਮਛੋਰ ਹੋਇਆ ਤਾਂ ਮਛੋਰ-ਮੱਤ ਨੂੰ ਅਵਦੀਆਂ ਮੋਮੋ-ਠਗਣੀਆਂ ਵਿਚ ਫਸਾ ਲਿਆ। ਤੁਸੀਂ ਤੀਮੀਂ-ਖਸਮ ਨੇ ਅਵਦੀ ਗਰਜ ਖ਼ਾਤਰ ਮੇਰੀ ਜਿੰਦਗੀ......

ਜੈ ਕੁਰ : (ਉਹਦੇ ਵੱਲ ਵਧਦੀ) ਤੂੰ ਸਮਝਦੈਂ ਹੁਣ ਤੂੰ ਇਸ ਛਫੇਕੁਟਣੀ ਦੇ ਜਾਲ 'ਚੋਂ ਨਿਕਲਜੇਂ-ਗਾ ? ਮੇਰੀ ਗਰਜ ਦੀਆਂ ਕੰਧਾਂ ਢਾਅ ਕੇ ਅਵਦੇ ਤਮੰਜਲੇ ਉਸਾਰਲੇਂ-ਗਾ ? ਐਂ ਨੀਂ ਮੈਂ ਹੋਣ ਦਿੰਦੀ; ਮੈਂ ਤਾਂ ਇੱਟ ਨਾਲ ਖਿੱਟ ਖੜਕਾ-ਦੂੰ !

ਭੰਗਾ : ਅਵਦੀ ਉਕਾਤ ਦੇਖ ਕੇ ਗੱਲ ਕਰ ਕੁੱਤੀਏ ਝਿਉਰੀਏ !

ਜੈ ਕੁਰ : (ਜਿਵੇਂ ਅੰਦਰ ਭੂਤ ਆ ਵੜਿਆ ਹੋਵੇ, ਪਾਗਲਾਂ ਵਾਂਗ ਚੀਖਦੀ) ਝਿਉਰੀ ਨੀਂ, ਮੈਂ ਹੋਣੀ ਐਂ ਹੋਣੀ ! ਜਾਣਦਾ ਨੀਂ ਮੈਨੂੰ ? ਮੈਂ ਤਾਂ ਕੈਰੋਆਂ-ਪਾਂਡੋਆਂ ਦੀਆਂ ਖੂਹਣੀਆਂ ਦੀਆਂ ਖੂਹਣੀਆਂ ਮਲੀਆਮੇਟ ਕਰ-ਤੀਆਂ ਸੀ ! ਲੰਕਾ ਨੂੰ ਭਸਮ ਕੀਹਨੇ ਕੀਤਾ ਸੀ ? ਮੈਂ ਕੀਤਾ ਸੀ। (ਭੰਗਾ ਭਮੰਤਰ ਜਾਂਦਾ ਹੈ ਅਤੇ ਤੂੜੀ ਵਾਲੀ ਸਬ੍ਹਾਤ ਵਿਚ ਵੜ ਕੇ ਅੰਦਰੋਂ ਕੁੰਡਾ ਮਾਰ ਲੈਂਦਾ ਹੈ) ਹੁਣ ਭੱਜ ਕੇ ਕਿਥੇ ਜਾਏਂਗਾ ਮਾਂ ਦਿਆ ਖਸਮਾ ! (ਤਖਤਿਆਂ ਨੂੰ ਜ਼ੋਰ-ਜ਼ੋਰ ਦੀ ਧੱਕੇ ਮਾਰਦੀ) ਬਾਹਰ ਨਿਕਲ, ਬਾਹਰ ! ਪਹਿਲਾਂ ਅਵਦੀ ਮਾਂ ਦੀ ਦੇਹ ਸੁੱਚੀ ਕਰ, ਮਾਂ ਦਿਆ ਖਸਮਾ, ਦੇਹ !

(ਬਚਨਾ, ਕਰਮਾ, ਨਾਹਰੀ, ਮਰਾਝੋ, ਮਿੰਦੋ ਕੁਝ ਆਂਢੀ ਗੁਆਂਢੀ ਆਉਂਦੇ ਹਨ। ਨਾਹਰੀ ਤੇ ਕਰਮਾ ਜੈ ਕੁਰ ਨੂੰ ਕਾਬੂ ਕਰਨ ਦੀ ਕੋਸ਼ਿਸ਼ ਕਰਦੇ ਹਨ ਪਰ ਉਸ ਅੰਦਰ ਜਿਵੇਂ ਦਸ ਬੰਦਿਆਂ ਦੀ ਸ਼ਕਤੀ ਆ ਗਈ ਹੋਵੇ, ਕਾਬੂ ਹੀ ਨਹੀਂ ਆ ਰਹੀ। ਜੋ ਮੂੰਹ ਆਇਆ 'ਅਵਾ-ਤਵਾ' ਬੋਲੀਂ ਜਾ ਰਹੀ ਹੈ)

ਫੂਕ-ਦੂੰ ਹਵੇਲੀਆਂ ! ਲਾ-ਦੂੰ ਸਾਰੇ ਪਿੰਡ ਨੂੰ ਅੱਗ ! ਢਾ-ਦੂੰ ਮਹਿਲਾਂ ਦੇ ਕਿੰਗਰੇ ! ਭਾਈ ਜੀ ਗੁਰਦਵਾਰੇ ਵਾਲਿਆ ਤੇਰਾ ਲੌਡ-ਸਪੀਕਰ ਖ਼ਰਾਬ ਹੋ ਗਿਆ ਵੇ ! (ਨਾਹਰੀ ਹੋਰੀਂ ਉਸਨੂੰ ਧੂ ਕੇ ਅੰਦਰ ਵੱਲ ਲਿਜਾਣ ਦੀ ਕੋਸ਼ਿਸ਼ ਕਰਦੇ ਹਨ) ਵੇ ਮਿਹਰੂ ਹੁਣ ਤਾ ਛੱਡ ਦੇ ਧੌਲ-ਦਾੜ੍ਹੀਆ ਅਵਦੀ ਨੂੰਹ......

(ਮਰਾਝੋ ਖਿਸਕਣਾ ਸ਼ੁਰੂ ਕਰ ਦਿੰਦੀ ਹੈ) ਨੀ ਮਰਾਝੋ ਭੱਜ ਚੱਲੀ। ਦਿਉਰ ਉੜੀਕਦੈ ਕਿ...। (ਹੋਰ ਲੋਕ ਵੀ ਖਿਸਕਣਾ ਸ਼ੁਰੂ ਕਰ ਦਿੰਦੇ ਹਨ) ਵੇ ਭਾਊ ਬਸੰਤਿਆ ਤੇਰੀ ਕੁੜੀ...। ਵੇ ਅਰਜਨਾ ! ਤੇਰੀ ਕੁਆਰੀ......ਨੂੰ ਤਮਾਹਾ। ਵੇ ਲੰਬੜਾ !......ਵੇ ਸਰਪੰਚਾ !

(ਅਖ਼ੀਰ ਕਾਬੂ ਕਰ ਕੇ ਉਸ ਨੂੰ ਅੰਦਰ ਲੈ ਹੀ ਜਾਂਦੇ ਹਨ। ਮਿੰਦੋ ਪਾਣੀ ਦਾ ਗਲਾਸ ਲੈ ਕੇ ਅੰਦਰ ਜਾਂਦੀ ਹੈ। ਸੂਤਰਧਾਰ ਗਭਰੂ ਗਾਉਂਦੇ ਅੱਗੇ ਆਉਂਦੇ ਹਨ :

ਗੱਭਰੂ : ਕਾਲੀ ਤਿਤਰੀ ਕਪਾਹ ਦੇ ਵਿਚ ਬੋਲੇ
ਕਾਲੀ ਤਿੱਤਰੀ
ਕਾਲੀ ਤਿਤਰੀ ਕਪਾਹ ਦੇ ਵਿਚ ਬੋਲੇ
ਉੜਦੀ ਨੂੰ ਬਾਜ਼ ਪੈ ਗੇ
ਆਪੇ ! ਆਪੇ !
ਤਰੀਕਾਂ ਭੁਗਤਣਗੇ ਤੇਰੇ ਮਾਪੇ।

ਢੋ......ਹਿ......ਰਾ
ਜੈ ਕੁਰ ਗਈ ਪਰਲੋਕ ਨੂੰ
ਜੱਗ ਨੂੰ ਸੱਚ ਸੁਣਾ।
ਭੰਗੋ ਨੇ ਵਿਚ ਬਜਤੀ
ਕੋਠਾ ਛੱਤਿਆ ਜਾ।

—0—

# ਐਕਟ ਦੂਜਾ

## (ਅੰਨ੍ਹੇ ਸੂਰਜਾਂ ਦੀ ਬਹਿੰਗੀ)

### ਛੇਵੀਂ ਝਾਕੀ ਦੇ ਪਾਤਰ—(ਪ੍ਰਵੇਸ਼ ਅਨੁਸਾਰ)

○ਕਰਮਾ—ਨਾਹਰੀ—ਧਰਮਾ—

—ਬਚਨਾ—

—ਮਿੰਦੋ—

—ਲੱਕੜਚੱਬ—

—ਧਿੰਦੀ—

—ਥਾਣੇਦਾਰ—ਹੌਲਦਾਰ—ਦੋ ਸਿਪਾਹੀ—

## ਝਾਕੀ ਛੇਵੀਂ

'ਜੈ ਕੁਰ' ਦਾ ਘਰ।—ਚੜ੍ਹਦੇ ਸਿਆਲ ਦੀ ਦੁਪਹਿਰ।

(ਕਰਮਾ ਦਾਲ ਬਣਾ ਰਿਹਾ ਹੈ। ਨਾਹਰੀ ਨਿੰਮ ਹੇਠ ਮੰਜੇ ਉਤੇ ਬੈਠਾ ਹੈ। ਧਰਮਾ ਇਕ ਭਰੂੰਗੜੀ 'ਤੇ ਬੈਠਾ ਗੁਟਕਾ ਪੜ੍ਹ ਰਿਹਾ ਹੈ। ਚਾਰੇ ਪਾਸੇ ਸਾਹ-ਘੁੱਟਵੀਂ ਚੁੱਪ ਵਿਚ ਕਰਮੇ ਦੇ ਬੋਲ ਖਾਲੀ ਤੌੜੀ ਦੇ ਰੋੜਾਂ ਵਾਂਗ ਖੜਕ ਰਹੇ ਹਨ)

ਕਰਮਾ : ਆਹ ਲੈ ਚੱਕ ਸਰਵਣਾ ਵੇ
ਅੰਨ੍ਹੇ ਚੰਦ ਤੇ ਸੂਰਜ ਦੀ ਬਹਿੰਗੀ।
ਆਹ ਲੈ ਚੱਕ ਲੈ ਸਰਵਣਾ ਵੇ
ਅੰਨ੍ਹੇ ਚੰਦ ਤੇ ਸੂਰਜ ਦੀ ਬਹਿੰਗੀ।

(ਬਚਨਾ ਅੰਦਰੋਂ ਨਿਕਲ ਕੇ ਬੇਮਤਲਬ ਹੀ ਏਧਰ ਓਧਰ ਵੇਖਦਾ ਬਾਹਰ ਨੂੰ ਤੁਰ ਪੈਂਦਾ ਹੈ)

ਓਇ ਬਾਪੂ ਰੋਟੀ ਤਾਂ ਖਾ ਜਾ। ਦਾਲ ਬਣ-ਗੀ, ਰੋਟੀ......ਬਾਪੂ ਵੀ ਸਾਡਾ ਸੰਘੇੜਿਆਂ ਆਲਾ ਸਾਧ ਈ ਐ। ਸਭ ਨੂੰ ਟਿੱਚ ਕਰ ਕੇ ਜਾਣਦੈ।

(ਧਰਮਾ ਗੁਟਕਾ ਪੜ੍ਹਨਾ ਬੰਦ ਕਰ ਕੇ ਮੱਥੇ ਨਾਲ ਲਾਉਂਦਾ ਤੇ ਮੈਲੇ ਜਿਹੇ 'ਰਮਾਲੇ' ਵਿਚ ਲਪੇਟ ਕੇ ਅੰਦਰ ਚਲਿਆਂ ਜਾਂਦਾ ਹੈ)

(ਮਿੰਦੋ ਪੋਣੇ ਵਿਚ ਲਪੇਟੀਆਂ ਰੋਟੀਆਂ ਥਾਲੀ 'ਚ ਰੱਖ ਕੇ ਲਈ ਆਉਂਦੀ ਹੈ।)

ਕਰਮਾ : (ਥਾਲੀ ਫੜਦਾ) ਪਕਾ ਵੀ ਲਿਆਈ ਐਡੀ ਛੇਤੀ। ਵਾਹ ਨੀ ਭਾਬੀ ਤੇਰੇ, ਨਈਂ ਰੀਸਾਂ ਤੇਰੀਆਂ।

(ਧਰਮਾ ਸਬ੍ਹਾਤ ਵਿਚੋਂ ਨਿਕਲ ਕੇ ਡੰਗਰਾਂ ਵਾਲੇ ਪਾਸੇ ਜਾਂਦਾ ਹੈ)

ਓਇ ਬਾਈ ਗਿਆਨੀ ਧਰਮ ਸਿਆਂ, ਪਰਛਾਦੇ ਤਾਂ ਛਕ ਜਾ।...... ਆਹ ਸਾਡਾ ਬਾਈ ਧਰਮ ਸੂੰ ਨਵਾਂ ਈ ਅੰਮ੍ਰਿਤੀਆ ਸਿਖ ਬਣਿਆ ਫਿਰਦੈ। ਓ ਬਾਈ ਸਿਆਂ ਪਾਠ ਨਾਲ ਢਿੱਡ ਨੀਂ ਭਰਨਾ।

ਮਿੰਦੋ : ਲੈ ਕਰਮਿਆ, ਮੈਂ ਪਾਉਨੀ ਐਂ ਰੋਟੀ; ਤੁਸੀਂ ਖਾ-ਲੋ।

ਕਰਮਾ : ਲੈ ਫੇਰ ਪਾ। ਆਪਾਂ ਤੋਂ ਨੀਂ ਭੁੱਖਿਆਂ ਤੋਂ ਭਗਤੀ ਹੁੰਦੀ। ਨਾਲੇ ਬਾਈ ਧਰਮ ਸੂੰ ਗਿਆਨੀ ਦੀ ਵੀ ਪਾ ਦੇ ਅੱਡ ਥਾਲੀ 'ਚ। ਓਧਰ ਈ ਖਾ ਲਾਂਗੇ ਡੰਗਰਾਂ ਆਲੇ 'ਚ। (ਰੋਟੀ ਲਿਜਾਂਦਾ ਲਿਜਾਂਦਾ)

ਸੁੰਦਰਾਂ ! ਸੁੰਦਰਾਂ !
ਨੀ ਜੱਗ ਨਾਲੋਂ ਮੋਹ ਤੋੜ ਕੇ
ਪਾਈਆਂ ਮੁੰਦਰਾਂ ।

(ਮਿੰਦੋ ਰੋਟੀ ਲੈ ਕੇ ਨਾਹਰੀ ਕੋਲ ਆਉਂਦੀ ਹੈ)

ਮਿੰਦੋ : ਨਾਹਰੀ । ਲੈ ਰੋਟੀ । (ਨਾਹਰੀ ਰੋਟੀ ਫੜ ਲੈਂਦਾ ਹੈ) ਕੀ ਗੱਲ ਬਾਹਲਾ ਈ ਚੁੱਪ ਚੱਪ ਜਿਆ ਬੈਠੇਂ ? ਤੂੰ ਤਾਂ ਕਦੇ ਐਂ ਓਦਰਿਆ ਨੀ ਸੀ......

ਨਾਹਰੀ : ਅੱਜ ਮੈਂ ਮਾਂ ਦੇ ਸਿਵੇ ਤੋਂ ਹੋ ਕੇ ਆਇਐਂ ਮਿੰਦੋ ।

ਮਿੰਦੋ : ਲੈ ਹੁਣ ਉਥੇ ਹੈ-ਈ ਕੀ, ਸੁਆਹ ਦੀਆਂ ਚਾਰ ਮੁੱਠੀਆਂ ਤੋਂ ਬਿਨਾ । ਤੂੰ ਓਧਰ ਕਿਉਂ ਜਾਨੈਂ ? ਐਵੇਂ ਵਾਧੂ ਮਨ ਕਲਪਾਉਨੈਂ । ਕਿਧਰ ਸਿਵੇ, ਕਿਧਰ ਥੋਡਾ ਖੇਤ। ਐਂ ਨਾ ਓਦਰਿਆ ਕਰ ਮੈਸ੍ਰ ਜਿੱਡਾ ਤੇਰਾ ਜੇਰਾ । ਫੇਰ ਔਧਰ ਕਰਮੇ ਕੰਨੀਂ ਦੇਖ, ਹਸਦਾ ਹਸਦਾ ਈ ਪੀ ਜਾਂਦੈ ਸਾਰੇ ਦੁੱਖ......ਚੱਲ ਖਾ ਰੋਟੀ ਨਈਂ ਤਾਂ ਮੈਂ ਆਪ......

ਨਾਹਰੀ : (ਰੋਕਦਾ) ਨਈਂ ਇਹ ਨੀਂ ਠੀਕ ।

(ਰੋਟੀ ਖਾਣ ਲੱਗਦਾ ਹੈ । ਥੋੜ੍ਹੀ ਚੁੱਪ ਤੋਂ ਪਿਛੋਂ)

ਮਿੰਦੋ ।

ਮਿੰਦੋ : ਹੂੰ ?

ਨਾਹਰੀ : ਇਕ ਗੱਲ ਆਖਾਂ ਜੇ ਮੰਨੇਂਗੀ ਤਾਂ ?

ਮਿੰਦੋ : (ਸਮਝ ਕੇ ਨਾਂਹ ਵਿਚ ਸਿਰ ਮਾਰਦੀ) ਊਂ-ਹੂੰ ।

ਨਾਹਰੀ : ਹਿੰਢ ਨਾ ਫੜਿਆ ਕਰ ।

ਮਿੰਦੋ : (ਅਣਪਤ ਭਰੇ ਰੋਸ ਵਿਚ) ਸਹੁੰ ਖਾ ਤੂੰ ਮੇਰੀ ਬਈ ਤੂੰ ਦਿਲੋਂ ਚਾਹੁੰਨੈ ਮੈਂ ਆਇਆ ਨਾ ਕਰਾਂ ਥੋਡੇ ਘਰੇ ?

ਨਾਹਰੀ : ਨਾ ਆਉਣ ਦੀ ਨੀਂ ਗੱਲ......

ਮਿੰਦੋ : ਹੋਰ ਕੀ ਐ ?

ਨਾਹਰੀ : ਤੂੰ ਤਾਂ ਗੁੱਸਾ ਕਰ-ਗੀ । ਦੇਖ ਤਿੰਨ ਮਹੀਨੇ ਹੋ-ਗੇ ਮਾਂ ਮਰੀ ਨੂੰ। ਤੂੰ ਬਿਨਾ ਨਾਗਾ ਰੋਟੀਆਂ......

ਮਿੰਦੋ : ਕਣਕ ਥੋਡੀ ਐ, ਪਿਹਾ ਕੇ ਰੋਸ਼ੇ ਬਾਣੀਏ ਕੀ ਮਸ਼ੀਨ ਤੋਂ ਲਿਆਉਨੇ ਓਂ । ਦੋ ਰੋਟੀਆਂ ਥਪਦੀ ਦੇ ਮੇਰੇ ਹੱਥ ਤਾਂ ਨੀਂ ਟੁਟਦੇ ।

ਨਾਹਰੀ : ਐਂ ਫੇਰ ਨਿਭੂ ਵੀ ਕਿੰਨਾ ਕੁ ਚਿਰ ?

ਮਿੰਦੋ : ਜਦੋਂ ਤਕ ਨਿਭੂ, ਨਿਭਾਉਣ ਦੀ ਕੋਸ਼ਟ ਕਰੂੰ ।

ਨਾਹਰੀ : ਸਮਝਣ ਦੀ ਵੀ ਕੋਸ਼ਟ ਕਰ । ਘੋਗਾ ਭਾਵੇਂ ਦਿਲ ਦਾ ਕਮਜ਼ੋਰ ਐ ਪਰ ਜੇ ਗਿੱਲੀਆਂ ਛਟੀਆਂ ਦੀ ਅੱਗ ਭੜਕ-ਪੇ ਤਾਂ ਭਾਂਬੜ ਅਸਮਾਨੀ ਜਾ ਚੜ੍ਹਦੇ ਐ ।

ਮਿੰਦੋ : ਰੋਣਾ ਤਾਂ ਅਸੇ ਗੱਲ ਦੈ । ਜੇ ਘੋਗਾ ਭਾਂਬੜ ਬਣ ਕੇ ਮੱਚਣ ਆਲਾ ਹੁੰਦਾ ਮੈਂ ਪਰਾਈ ਅੱਗ 'ਚ ਕਿਉਂ ਹੱਡਾਂ ਦਾ ਬਾਲਣ ਬਾਲਦੀ । ਮੈਂ ਉਸ ਮਿੱਟੀ ਦੀ ਗੋਹ ਨੂੰ ਹਜ਼ਾਰ ਵਾਰੀਂ ਆਖਿਐ ਬਈ ਜੇ ਤੇਥੋਂ ਹੋਰ ਕੁਸ਼ ਨੀਂ ਹੁੰਦਾ ਤਾਂ ਗੰਡਾਸਾ ਲੈ ਕੇ ਮੇਰੇ-ਈ ਟੋਟੇ ਕਰ-ਦੇ । ਪਰ ਉਸ ਧੜੀ ਅੰਨ-ਖਾਣੇ ਤੋਂ ਏਨਾ

ਅਪਕਾਰ ਵੀ ਨੀਂ ਹੁੰਦਾ।......ਏਧਰ ਇਕ ਹੁਣ ਤੂੰ ਐਂ (ਅੱਖਾਂ ਭਰ ਕੇ) ਬਈ ਘਵ ਆਈ ਨੂੰ ਵੀ ਦੁਰਕਾਰਨ ਲੱਗ ਪਿਐਂ।

ਨਾਹਰੀ : ਤੂੰ ਤਾਂ ਤੀਵੀਂਆਂ ਵਾਲੀ ਹਿੰਢ ਕਰ ਕੇ ਬਹਿ-ਗੀ। ਮੈਂ ਤਾਂ ਐਂ ਕਹਿੰਦਾ ਸੀ ਬਈ ਕਾਹਨੂੰ......ਪਤੈ? ਘੋਗਾ ਅੱਜ ਕਲ੍ਹ ਵੈਲੀ ਬੰਦਿਆਂ ਦੀ ਢਾਣੀ 'ਚ ਬਹਿਣ ਲੱਗ-ਪਿਆ।

ਮਿੰਦੋ : ਮੈਂ ਜਾਣਦੀ ਐਂ ਵੈਲੀ ਬੰਦਿਆਂ ਦੀ ਢਾਣੀ ਨੂੰ। ਸਭ ਦਾਰੂ ਦੇ ਯਾਰ ਐ। ਚੰਦੂ ਚੁਗਲ ਦੇ ਹੱਥ 'ਤੇ ਚੜ੍ਹੇ ਵੇ ਐ, ਇਹ ਤੇ ਭੰਗਾ ਬਾਬਾ ਜੀ। ਪਹਿਲਾਂ ਭੰਗਾ ਅੱਡ ਕਰਾ ਕੇ ਤੇਰੇ ਸਾਕ 'ਚ ਭਾਨੀ ਮਾਰ-ਤੀ, ਹੁਣ ਕੋਈ ਹੋਰ ਭੱਦਰ-ਕਾਰਾ ਕਰਨ-ਗੇ।

ਨਾਹਰੀ : (ਮੁਸਕ੍ਰਾਂਦਾ) ਕਿਉਂ ਹੁਣ ਹੋਰ ਕਿਹੜਾ ਮੰਤਰ ਪੜ੍ਹਨ ਲਗ-ਪੇ?

ਮਿੰਦੋ : ਕਿਹੜਾ ਮੰਤਰ! (ਟਾਲਦੀ) ਕੀ ਦੱਸਣੈ ਨਾਹਰੀ। (ਨਾਹਰੀ ਸ਼ੱਕ ਦੀ ਨਜ਼ਰ ਨਾਲ ਉਸ ਵਲ ਵੇਖਦਾ ਹੈ) ਸੱਚੀਂ..... ਮੈਂ ਤਾਂ ਜਦੋਂ ਦਾ ਸੁਣਿਐ ਮੇਰੇ ਤਾਂ ਕਾਲਜੇ ਡੋਬ ਪਈ ਜਾਂਦੇ ਐ......

ਨਾਹਰੀ : (ਥੋੜ੍ਹਾ ਖਿਝ ਕੇ) ਪਿੜ-ਪੱਲੇ ਵੀ ਪਾਏਂਗੀ ਕੁਸ਼?

ਮਿੰਦੋ : ਨਾਹਰੀ। ਪਹਿਲਾਂ ਸਹੁੰ ਖਾ ਮੇਰੀ ਬਈ ਤੂੰ......ਹਾਏ ਨੀ ਕਿਸਮਤੇ ਤੂੰ ਏਸੇ ਘਰ...... ਨਾਹਰੀ ਤੈਨੂੰ ਮੇਰੀ ਸਹੁੰ ਜੇ......

ਨਾਹਰੀ : ਜੇ ਤੂੰ ਹੋਰ ਬੁਝਾਰਤਾਂ-ਜੀਆਂ ਪਈਆਂ ਨਾ, ਆਹ ਥਾਲੀ ਮਾਰੂੰ ਤੇਰੇ ਮੱਥੇ 'ਚ ਵਗਾਹ-ਕੇ। (ਚੁੱਪ। ਕੜਕਦਾ) ਬੋਲ। ਬੋਲਦੀ ਕਿਉਂ ਨੀਂ?

ਮਿੰਦੋ : (ਦੱਸਣ ਲਈ ਤਿਆਰ ਹੁੰਦੀ) ਜੇ ਗੱਲ ਇਹੋ-ਜੀ ਹੁੰਦੀ ਨਾਹਰੀ; ਜੀਹਦਾ ਮੈਥੋਂ ਬਿਨਾਂ ਕਿਸੇ ਹੋਰ ਨੂੰ ਪਤਾ ਨਾ ਹੁੰਦਾ, ਤਾਂ ਤੂੰ ਭਾਵੇਂ ਮੇਰੇ ਡੱਕਰੇ-ਡੱਕਰੇ ਕਰ ਦਿੰਦਾ ਮੈਂ ਤਾਂ ਵੀ ਮੂੰਹੋਂ ਨਾ ਭਾਸਰਦੀ। ਪਰ ਜਿਹੜੀ ਗੱਲ ਨੇ ਘੜੀ ਦੋ ਘੜੀਆਂ ਨੂੰ ਪਿੰਡ ਦੇ ਬੱਚੇ- ਬੱਚੇ ਦੀ ਜਬਾਨ 'ਤੇ ਹੋਣੈ, ਉਹਨੂੰ ਮੈਂ ਲੁਕਾ ਕੇ ਵੀ ਕੀ ਕਰੂੰ।

ਨਾਹਰੀ : (ਖੜਾ ਹੋ ਕੇ ਜ਼ਬਤ ਰੱਖਦਾ) ਮੈਂ ਛੇਤੀ ਕੀਤਿਆਂ ਅੱਗ ਭਬੂਕਾ ਹੋਣ ਆਲਾ ਬੰਦਾ ਨੀਂ ਮਿੰਦੋ। ਤੂ ਭੈ ਨਾ ਖਾ। ਬੇਧੜਕ ਹੋ ਕੇ ਕਹਿ-ਦੇ ਅਵਦੇ ਦਿਲ ਦੀ ਗੱਲ।

ਮਿੰਦੋ : (ਹੌਕਾ ਭਰਦੀ) ਮੇਰੇ ਦਿਲ ਦੀ ਕਿਹੜੀ ਗੱਲ ਹੋਣੀ ਸੀ ਨਾਹਰੀ। ਗੱਲ ਤਾਂ ਇਸ ਨਸੀਬਾਂ-ਮਾਰੇ ਘਰ ਦੀ ਐ।......ਜਿਹੜੀ ਤੇਰੀ ਮੰਗ ਸੀ ਨਾਹਰੀ ਹੁਣ ਉਹ ਤੇਰੇ ਚਾਚੇ ਦੇ ਆਊ......

ਨਾਹਰੀ : (ਪਾਗਲਾਂ ਵਾਂਗ ਗੁੱਸੇ ਵਿਚ ਚੀਖ ਕੇ ਮਿੰਦੋ ਦੇ ਮੂੰਹ 'ਤੇ ਜ਼ੋਰ ਦੀ ਥੱਪੜ ਮਾਰਦਾ) ਕੀ ਭੌਂਕਦੀ ਐਂ ਕੁੱਤੀਏ।

(ਧਰਮਾ ਅਤੇ ਕਰਮਾ ਭੱਜੇ ਆਉਂਦੇ ਹਨ। ਉਹ ਨਾਹਰੀ ਦਾ ਚਿਹਰਾ ਵੇਖ ਕੇ ਘਬਰਾ ਜਾਂਦੇ ਹਨ)

ਕਰਮਾ : ਕੀ ਹੋ ਗਿਆ ਭਾਬੀ ?

ਮਿੰਦੋ : (ਰੋਂਦੀ) ਜੇ ਰੋਕੀ ਜਾਂਦੀ ਐ ਰੋਕ-ਲੈ ਕਰਮਿਆ। ਹੋਣੀ ਫੇਰ ਭੇਸ ਵਟਾ ਕੇ ਤੁਰੀ ਆਉਂਦੀ ਐ। ਰੋਕ-ਲੋ ਜੇ ਰੋਕੀਂ-ਦੀ ਐ ਤਾਂ।

(ਰੋਂਦੀ ਰੋਂਦੀ ਭੱਜ ਜਾਂਦੀ ਹੈ)

ਕਰਮਾ : (ਬੁੱਤ ਬਣੇ ਨਾਹਰੀ ਨੂੰ ਬਾਹੋਂ ਹਲੂਣਦਾ) ਬਾਈ। ਕੀ ਗੱਲ ਐ ? ਐਂ ਕਿਉਂ ਖੜੈਂ ? ਚੱਲ ਅੰਦਰ ਪੈ-ਜਾ। ਫੜ ਬਾਈ ਧਰਮਿਆਂ ਬਾਈ ਨੂੰ .....

ਨਾਹਰੀ : (ਬਾਂਹ ਛੁਡਾਉਂਦਾ) ਛੱਡ ਦਿਓ। ਕੁਸ਼ ਨੀਂ ਹੋਇਆ ਮੈਨੂੰ।......(ਸੰਭਲ ਕੇ ਜਿਵੇਂ ਕੁਝ ਹੀ ਨਾ ਹੋਇਆ ਹੋਵੇ) ਜਾਓ ਰਾਮ ਕਰੋ। (ਕਰਮਾ ਤੇ ਧਰਮਾ ਦੁਚਿੱਤੀ ਵਿਚ ਖੜ੍ਹੇ ਰਹਿੰਦੇ ਹਨ) ਜਾਓ ਯਾਰ, ਸੁਣਿਆ ਨੀਂ ਥੋਨੂੰ ? ਜਾਹ ਗਿਆਨੀ ਪਾਠ ਕਰ। ਕਰਮਿਆ ਚਾਹ ਦੀ ਧਰ ਘੁੱਟ।

(ਧਰਮਾ ਡੰਗਰਾਂ ਵਾਲੇ ਪਾਸੇ ਤੇ ਕਰਮਾ ਝਲਾਨੀ ਵਿਚ ਚਲਿਆ ਜਾਂਦਾ ਹੈ। ਕੁਝ ਚਿਰ ਅਜੀਬ ਕਿਸਮ ਦਾ ਤਣਾਅ ਬਣਿਆ ਰਹਿੰਦਾ ਹੈ। ਕਰਮਾ ਕੋਈ ਹਲਕੀ-ਫੁਲਕੀ ਗੱਲ ਕਰ ਕੇ ਮਾਹੌਲ ਸੁਖਾਵਾਂ ਕਰਨਾ ਚਾਹੁੰਦਾ ਹੈ ਪਰ ਉਸਨੂੰ ਅਉੜ ਹੀ ਨਹੀਂ ਰਹੀ। ਕੁਝ ਚਿਰ ਪਿਛੋਂ ਬੀਹੀ ਵਿਚ ਲੰਙ ਮਾਰਦਾ ਆਉਂਦਾ ਲੱਕੜਚੱਬ ਦਿਖਾਈ ਦਿੰਦਾ ਹੈ)

ਕਰਮਾ : ਲੈ ਉਹ ਲੱਕੜਚੱਬ ਆਉਂਦੈ ਰੇਬੀਏ ਚਾਲ ਪਿਆ। ਹੁਣ ਘੰਟਾ ਭਰ ਇਹਨੇ ਨੀਂ ਪੀਰ ਨੇ ਬੰਦ ਕਰਨਾ ਅਵਦਾ ਜ਼ਿੰਦਗੀ-ਬਲਾਸ। (ਲੱਕੜਚੱਬ ਦੇ ਆਉਣ ਤੇ) ਉਏ ਆ ਉਏ ਚਾਚਾ ਲੱਕੜਚੱਬ ਸਿਆਂ ! ਆਹ ਤਾਂ ਬੜੇ ਦਰਸ਼ਨ ਦਿੱਤੇ ਤੈਂ ਬਿਦਰ ਦੇ ਘਰ ਭਗਮਾਨ ਬਣ ਕੇ।

ਲੱਕੜਚੱਬ : (ਮੂੰਹ ਵਿਚੋਂ ਟਾਹਲੀ ਦੀ ਦਾਤਣ ਕੱਢ ਕੇ) ਉਇ ਕਰਮਿਆ ! ਪਿੰਡ ਤਾਂ ਭਲਾ ਆਪਣਾ ਸਾਰਾ ਕਮਲੈ, ਤੂੰ ਤਾਂ ਸਿਆਣੈ; ਤੂੰ ਤਾਂ ਨਾ ਮੈਨੂੰ ਲੱਕੜਚੱਬ ਕਿਹਾ ਕਰ। (ਮੁੜ ਦਾਤਣ ਚੱਬਣ ਲੱਗ ਪੈਂਦਾ ਹੈ)

ਕਰਮਾ : ਚੱਲ ਨਹੀਂ ਕਹਿੰਦਾ ਫੇਰ। ਬਹਿ-ਜਾ ਚਾਹ ਬਣੀ ਪਈ ਐ।

ਲੱਕੜਚੱਬ : (ਨਾਹਰੀ ਦੇ ਮੰਜੇ ਤੇ ਬੈਠਦਾ) ਹੋਰ ਭਤੀਜ ਨਾਹਰੀ, ਕਿਵੇਂ ਐ ਗੱਡੀ। ਖੇਡਦੀ ਐ ਫੁੱਲਾਂ ਤੇ ਕਾਟੋ।

ਕਰਮਾ : (ਨਾਹਰੀ ਦੇ ਨਾ ਜਵਾਬ ਦੇਣ ਤੇ) ਜਿਹੜੀ ਹੋਈ ਕਾਟੋ, ਉਹ ਤਾਂ ਚਾਚਾ ਸਿਆਂ ਫੁੱਲਾਂ ਤੇ ਈ ਖੇਡੂ, ਹੋਰ ਪੱਦ-ਬਹੇੜਿਆਂ 'ਤੇ ਖੇਡੂ ?

ਲੱਕੜਚੱਬ : ਨਾ ਮਖੇਂ ਕੀ ਐ ਉਹ ਗੱਲ ਹੋਵੇ, ਅਖੇ, "ਕੱਲਾ ਨਾ ਜਾਈਂ ਖੇਤ ਨੂੰ, ਕਿਕਰ 'ਤੇ ਕਾਟੋ ਰਹਿੰਦੀ।"

ਨਾਹਰੀ : ਜਦੋਂ ਚਾਚਾ ਖੇਤ ਨੂੰ ਜਾਵਾਂਗੇ, ਓਦੋਂ ਕਾਟੋ ਦੇ ਵੀ ਦੇਖ-ਲਾਂਗੇ ਜਹੂਰੇ। ਕੀ ਕਹਿੰਦੀ ਐ ਉਹ ਵੀ।

ਕਰਮਾ : (ਗੱਲ ਦਾ ਰੁਖ ਮੋੜਨ ਲਈ) ਕਿਵੇਂ ਚਾਚਾ ਲੰਙ ਜਿਆ ਮਾਰਦਾ ਆਉਂਦਾ ਸੀ, ਕਿਤੇ ਸਾਡੇ ਆਲੀ ਚਾਚੀ ਨੇ ਤਾਂ ਨੀਂ ਚਕਾ-ਤੀ ਪੂਸ਼ !

ਲੱਕੜਚੱਬ : ਲੈ ਲੰਙ ਦੀ ਵੀ ਸੁਣ ਲੈ ਤਵਾਰੀਖ ! ਕੱਲ ਸਾਡਾ ਪ੍ਰਾਹੁਣਾ ਆ ਗਿਆ ਦਿਆਲਪੁਰੇ ਆਲਾ ਦਦਾਰ ਸੂੰ।

ਕਰਮਾ : ਹੱਛਾ ! ਵੱਡਾ ਪ੍ਰਾਹੁਣਾ !

ਲੱਕੜਚੱਬ : ਆਹੋ ਓਹੀ ਗਿੱਟਲ ਜਿਆ ! ਅਸੀਂ ਆਥਣੇ ਜੇ ਸਾਡੇ ਬਾਹਰਲੇ ਘਰ ਬੈਠ ਕੇ ਪੀਣ ਲਗ-ਪੇ । ਉਥੋਂ ਭਾਈ ਗੁਲਜਾਰਾ ਆ ਗਿਆ ।

ਕਰਮਾ : (ਚਾਹ ਲਿਆਉਂਦਾ) ਗੁਲਜਾਰਾ ਕਿਹੜਾ ?

ਲੱਕੜਚੱਬ : ਉਹ ਯਾਰ, ਆਤੂ ਕਾ ।

ਕਰਮਾ : ਅੱਛਾ ! ਅੱਛਾ ! (ਚਾਹ ਵਰਤਾਉਂਦਾ ਹੈ)

ਲੱਕੜਚੱਬ : ਮੈਂ ਉਹਨੂੰ ਵੀ ਪਾ-ਤੀ ਘੁੱਟ । ਜਦੋਂ ਨਸ਼ਾ ਜਿਆ ਖਿੜਿਆ ਤੇ ਲੱਗੀਆਂ ਕੀੜੀਆਂ-ਜੀਆਂ ਲੜਨ, ਤਾਂ ਮੈਨੂੰ ਕਹਿੰਦਾ, 'ਚਾਚਾ ਮੈਂ ਤਾਂ ਦਦਾਰ ਸੂੰ ਫੂਫੜ ਨੂੰ ਅਵਦੇ ਘਰੇ ਲੈ ਕੇ ਜਾਊਂ । ਮੇਰੇ ਕੋਲ ਰੂੜ੍ਹੀ ਮਾਰਕਾ ਪਈ ਐ ਪਹਿਲੇ ਤੋੜ ਦੀ । ਉਹ ਪਿਆਉਣੀ ਐ ਫੂਫੜ ਨੂੰ ।' ਮੈਂ ਬਥੇਰਾ ਸਮਝਾਇਆ ਬਈ ਗੁਲਜ਼ਾਰਿਆ ਤੇਰੇ ਆਲੀ ਤੀਵੀਂ ਐ ਕੱਬੀ, ਕਿਤੇ ਹੋਰ ਨਾ ਬੰਝ ਖੜਾ ਕਰ ਦੇ ।

ਕਰਮਾ : ਫੇਰ ।

ਲੱਕੜਚਬ : ਨਾ ਜੀ, ਨਾ ਮੰਨਿਆ । ਲੈ ਨਾਹਰ ਸਿਆਂ ਭਾਈ, ਸਾਡੀ ਵੀ ਦਾਰੂ ਮੁੱਕੀ ਪਈ ਸੀ, ਅਸੀਂ ਵਾਗੇ ਭਤੀਜ । ਲਓ ਜੀ ਗੁਲਜਾਰੇ ਨੇ ਬੈਠਕ 'ਚ ਡਾਹ ਤਾ ਮੰਜਾ; ਮੂਹਰੇ ਰੱਖ-ਤਾ ਚਾਰ ਟੰਗਾਂ ਆਲਾ ਮੇਚ; ਉਤੇ ਰੱਖ-ਤੀ ਪਹਿਲੇ ਤੋੜ ਦੀ ਸੀਸੀ ।

ਕਰਮਾ : ਬਣ-ਗੇ ਮੁਖ ਮੰਤਰੀ ! ਫੇਰ ?

ਲੱਕੜਚੱਬ : ਫੇਰ ਅੰਦਰ ਜਾ ਕੇ ਆਵਦੇ ਆਲੀ ਬੁੱਲੜ੍ਹ-ਜੀ ਤੀਵੀਂ ਨੂੰ ਕਹਿੰਦਾ, 'ਭਗਮਾਨ ਕੁਰੇ । ਤਿੰਨ ਗਲਾਸ ਦੇ ਦੇ ਕਣਚ ਦੇ । ਪਾਣੀ ਦੀ ਦੇ-ਦੇ ਗੜਬੀ । ਨਾਲੇ ਲਾਹ-ਲੈ ਤਿੰਨ ਬੰਦਿਆਂ ਦੀਆਂ ਰੋਟੀਆਂ ।'

ਕਰਮਾ : ਇਹੇ ! ਵਾਹ ਓਏ ਸਰਦਾਰ ਗੁਲਜਾਰ ਸਿਆਂ ।

ਲੱਕੜਚੱਬ : ਉਹ ਵੀ ਕਰਮਿਆ, ਪਤਾ ਨੀ ਭਾਈ ਕਿਹੜੀ ਗੱਲੋਂ ਤਪੀ ਬੈਠੀ ਸੀ, ਸੂਈ ਕੁੱਤੀ ਆਂਗੂੰ ਪਈ ਭੱਜ ਕੇ । ਕਹਿੰਦੀ, 'ਰੋਟੀਆਂ ਨਾ, ਥੋਡੇ ਮੂੰਹ 'ਚ ਮਰਿਆੜ ! ਭਾਲਦੈਂ ਦੌੜਾਂ । ਤੂੰ ਤਾਂ ਨਿੱਤ ਆ ਵੜਦੈਂ ਲੈ ਕੇ ਲਗੌੜ । ਮੈਂ ਕੀਹਦੀਆਂ ਕੀਹਦੀਆਂ ਪਕਾਮਾਂ ।'

ਕਰਮਾ : ਪਾ-ਤਾ ਖੰਡ ਘਿਉ ।

ਲੱਕੜਚੱਬ : ਹੁਣ ਜੇ ਤਾਂ ਕਰਮਿਆਂ ਗੁਲਜਾਰਾ ਹੁੰਦਾ ਸਿਆਣਾ; ਤਾਂ-ਤਾਂ ਬੋਚ ਕੇ ਸਮਝਾ ਦਿੰਦਾ ਬਈ 'ਝੱਜੂ ਕਿਉਂ ਪਾਉਣੀ ਐਂ, ਨਾਲ ਲੱਕੜਚਬ ਤਾ ਪ੍ਰਾਹੁਣੈ'... ਉਹ ਜੇਹੋ-ਜੀ ਮਛੋਰੂ-ਮੱਤ ਹੁੰਦੀ ਐ, ਪਹਿਲਾਂ ਈ ਗਰਮੀ ਖਾ ਗਿਆ । ਉਹਨੇ ਤਾਂ ਜੀ ਮਰਦ-ਬੱਚੇ ਨੇ ਨਾ ਅੱਗਾ ਦੇਖਿਆ, ਨਾ ਪਿਛਾ, ਘੁਕਾ ਕੇ ਇਹਾ ਜਿਆ ਮਾਰਿਆ ਗੁਤਨੀ ਆਲੀ ਥਾਂ 'ਤੇ, ਬਈ ਭਗਮਾਨ ਕੁਰ ਦਾ ਗੱਡਾ ਡਹੀਏਂ ਕਰ-ਤਾ ।

ਕਰਮਾ : ਲੈ ਗਿਆ ਲੱਜਤ ! ਐਂ ਕਿਉਂ ਨੀਂ ਕਹਿੰਦਾ ।

ਲੱਕੜਚੱਬ : ਫੇਰ ਕਰਮਿਆ ! ਭਗਮਾਨ ਕੁਰ ਵੀ ਆ-ਗੀ ਆਪਣੇ ਪੂਰੇ ਜਲੌ 'ਚ । ਚੁੱਲ੍ਹਾ ਬਲਦਾ ਸੀ—ਪਤਾ ਨੀ ਦੁੱਧ ਰਖਿਆ ਸੀ, ਪਤਾ ਨੀ ਖੀਰ—ਉਹਨੇ ਤਾਂ ਜੀ ਮਚਦੀ ਮਚਦੀ ਖਰਪਾੜ ਕੱਢ-ਲੀ ।

ਕਰਮਾ : ਵਾਹ ਨੀ ਮਾਈ ਕਲਕੱਤੇ ਵਾਲੀਏ !

ਲੱਕੜਚੱਬ : ਲਓ ਜੀ ਮੂਹਰੇ ਮੂਹਰੇ ਗੁਲਜਾਰ ਸੂ ! ਓਦੂੰ ਪਿਛੇ ਸਾਡਾ ਪ੍ਰਾਹੁਣਾ ਦਦਾਰ ਸੂ । ਓਦੂੰ ਪਿਛੇ ਮੈਂ । ਮਾਰ ਰੰਗਾਟ ਈ ਪਿਆ ਪਵੇ । ਮੇਰੀ ਤਾਂ ਭੱਜੇ ਆਉਂਦੇ ਦੀ ਪੱਗ ਵੀ ਕਿਤੇ ਰਾਹ 'ਚ ਈ ਡਿਗ-ਪੀ । ਐਂ ਤਾਂ ਕਰਮਿਆਂ ਭਾਈ ਭਗਮਾਨ ਕੁਰ ਨੇ ਸਾਨੂੰ ਚੂਰੀ ਖੁਆਈ—ਤਰਦੇ ਤਰਦੇ ਘਿਉ ਆਲੀ !

ਕਰਮਾ : ਤਾਂ ਫੇਰ ਆਹ ਪੈਰ 'ਤੇ ਚਾਚਾ ਸੂੰ ਦੇ ਖਰਪਾੜ ਈ ਵੱਜੀ ਲਗਦੀ ਐ ।

ਲੱਕੜਚੱਬ : ਉਇ ਖਰਪਾੜ ਕਾਹਨੂੰ, ਟਿਹ ਤਾਂ ਭੱਜਿਆ ਆਉਂਦਾ ਮੈਂ ਦੀਪੇ ਬੁੱਟਲ ਕੀ ਖੇਲ੍ਹ 'ਚ ਡਿੱਗ ਪਿਆ । ਮੋਚ-ਜੀ ਆ-ਗੀ ਗਿੱਟੇ ਨੂੰ । (ਚਾਹ ਦੀਆਂ ਦੋ ਤਿੰਨ ਘੁੱਟਾਂ ਭਰਨ ਪਿਛੋਂ) ਨਾਹਰ ਸੂੰ ਭਤੀਜ ਕਿਵੇਂ ਚੁੱਪ ਚੁੱਪ ਜਿਐ ਅੱਜ । ਗੱਡੀ ਤਾਂ ਨੀਂ ਢਿੱਲੀ ? ਨਾਗ ਦੀ ਬੱਚੀ ਦੇਵਾਂ ਜੇ ਐਂ ਗੱਲ ਤਾਂ । ਦੇਖ, ਜੇ ਹੁਣੇ ਨਾ ਬਣਾ-ਤਾ ਕੋਤਲ ਘੋੜਾ ।

ਨਾਹਰੀ : ਨਈਂ ਜਿਉਂਦਾ ਰਹਿ ਚਾਚਾ । ਕੋਤਲ ਘੋੜਾ ਆਪਣੀ ਕੀ ਬਰੋਬਰੀ ਕਰੂ ।

ਕਰਮਾ : ਉਇ ਚਾਚਾ ਤੈਂ ਕਿਵੇਂ ਅਵਤਾਰ ਧਾਰਿਆ ?

ਲੱਕੜਚੱਬ : ਉਇ ਕਿਹੜਾ ਅਵਤਾਰ ਕਰਮਿਆਂ । ਉਹ ਸਾਡੇ ਆਲਾ ਪ੍ਰਾਹੁਣਾ ਭੈਣ ਦੇਣਾ ਹੁਣੇ ਦੁਪੈਰੇ ਤੋਂ ਲਾਲਾਂ ਸਿੱਟਣ ਲੱਗ ਪਿਆ । ਅਖੇ, 'ਰਾਤ ਤਾਂ ਗੁਲਜਾਰੇ ਦੀ ਤੀਵੀਂ ਤੋਂ ਪਵਾ-ਤੇ ਛਿੱਤਰ, ਅੱਜ ਤਾਂ ਕੋਈ ਇੰਤਜਾਮ ਕਰ ਦੇ, ਟੋਟ ਲੱਗੀ ਜਾਂਦੀ ਐ ।' ਮੈਂ ਤਾਂ ਧਿੰਦੀ ਤੋਂ ਸੀਸੀ ਲੈਣ ਆਇਆ ਸੀ, ਕੀ ਐ ਕੋਈ ਪਈ ਹੋਵੇ ।

ਕਰਮਾ : ਘਰੇ ਤਾਂ ਚਾਚਾ ਹੁਣ ਉਹ ਘੱਟ-ਵੱਧ ਈ ਰਖਦੈ; ਸਾਡੇ ਆਲਾ ਗਿਆਨੀ ਲੜ ਪੈਂਦੈ ਉਹਦੇ ਨਾਲ । ਉਹ ਜੇ ਤੈਨੂੰ ਮਿਲਿਆ, ਬੀਰੂ ਨਾਈ ਕੋਲ ਮਿਲੂ । ਸੈਂਤ ਉਨ੍ਹਾਂ ਨੇ ਭੱਠੀ ਵੀ ਚਾੜ੍ਹੀ ਸੀ ਰਾਤ ।

ਲੱਕੜਚੱਬ : (ਉਠ ਕੇ ਜਾਣ ਲੱਗਦਾ) ਚੰਗਾ ਫੇਰ ਮੈਂ ਬੀਰੂ ਨਾਈ ਤੋਂ ਈ ਪਤਾ ਕਰਦੈਂ । (ਰੁਕ ਕੇ) ਬੀਰੂ ਨੇ ਕਰਮਿਆ ਜਾਣੀਂਦੀ ਕੋਠਾ ਬਾਹਰ ਨੀਂ ਜਾ ਛੱਤਿਆ ।

ਕਰਮਾ : ਆਹੋ ਬਾਹਰ, ਸਿਵਿਆਂ ਆਲੇ ਪਾਸੇ ।

ਲੱਕੜਚੱਬ : (ਜਾਂਦਾ) ਠੀਕ ! ਆ-ਗੀ ਸਮਝ । (ਜਾਂਦਾ ਹੈ)

ਕਰਮਾ : ਲੈ ਆਪਾਂ ਤਾਂ ਗਪੌੜ-ਗਿਆਨ 'ਚ ਪੈ ਕੇ ਬਾਈ ਧਰਮੇ ਦੀ ਚਾਹ ਈ ਭੁਲ-ਗੇ ! ਮੈਂ ਚਾਹ ਦੇ ਆਵਾਂ ਉਹਨੂੰ ।

(ਚਾਹ ਲੈ ਕੇ ਡੰਗਰਾਂ ਵਾਲੇ ਪਾਸੇ ਚਲਿਆ ਜਾਂਦਾ ਹੈ । ਲੰਬਾ ਵਕਫਾ ! ਗਲੀ ਵਿਚ ਮੁੰਡਿਆਂ-ਖੁੰਡਿਆਂ ਦਾ ਹਾਸੜ)

ਇਕ ਮੁੰਡੇ ਦੀ ਆਵਾਜ਼ : ਉਇ ਧਿੰਦੀ ! ਆ-ਜਾ ਜੇ ਚਿੱਠਾ ਸੁਣਨੈਂ । ਮੇਰੀ ਭੂਆ ਦਾ ਪੁੱਤ

ਆਇਐ। ਇਹਦੇ ਸਾਰਾ ਦਹੂਦ ਬਾਦਸ਼ਾ ਜਬਾਨੀਂ ਯਾਦ ਐ। ਵਾਜ਼ ਵੀ ਸਾਰੰਗੀ ਅਰਗੀ ਐ।

(ਨਾਹਰੀ ਖੜਾ ਹੁੰਦਾ ਹੈ, ਇਸ ਤਰ੍ਹਾਂ ਜਿਵੇਂ ਬਾਹਰੋਂ ਆਈ ਆਵਾਜ਼ ਉਸ ਨੂੰ ਸੁਣੀ ਹੀ ਨਾ ਹੋਵੇ। ਥੋੜ੍ਹਾ ਚਿਰ ਤਣਾਅ ਵਿਚ ਖੜੇ ਰਹਿਣ ਪਿਛੋਂ ਅੰਦਰ ਚਲਿਆ ਜਾਂਦਾ ਹੈ।)

(ਸ਼ਰਾਬ ਨਾਲ ਰੱਜਿਆ ਧਿੰਦੀ ਆਉਂਦਾ ਹੈ)

ਧਿੰਦੀ : (ਆਉਂਦਾ ਆਉਂਦਾ) ਉਇ ਖੁੱਲ੍ਹੀਆਂ ਬਾਵਰੀਆਂ, ਭੱਜੀ ਯਾਰ ਦੇ ਸਿਵੇ ਨੂੰ ਜਾਵੇ! (ਡੱਬ ਵਿਚੋਂ ਬੋਤਲ ਕੱਢਦਾ) ਦੋ ਦਿਨ ਘੱਟ ਜਿਉਣਾ ਪਰ ਨਾਲ ਮੜਕ ਦੇ ਜਿਊਣਾ। (ਮੰਜੇ ਉੱਤੇ ਡਿਗਦਾ) ਕੁੱਲੀ ਯਾਰ ਦੀ ਸੁਰਗ ਦਾ ਝੂਟਾ, ਅੱਗ ਲੱਗੇ ਮੰਦਰਾਂ ਨੂੰ।

(ਸ਼ਰਾਬੀਆਂ ਵਾਂਗ ਬੱਕਰਾ ਬੁਲਾਉਂਦਾ, ਦੰਦ ਕ੍ਰੀਚਦਾ ਤੇ ਚੁੱਪ ਹੋ ਜਾਂਦਾ ਹੈ। ਹੱਥ ਵਿਚ ਗੰਡਾਸਾ ਲਈ ਨਾਹਰੀ ਅੰਦਰੋਂ ਬਾਹਰ ਆਉਂਦਾ ਹੈ। ਉਸਦੀ ਨਜ਼ਰ ਪਹਿਲਾਂ ਧਿੰਦੀ ਤੇ ਫੇਰ ਸ਼ਰਾਬ ਦੀ ਬੋਤਲ ਉੱਤੇ ਪੈਂਦੀ ਹੈ। ਚਾਹ ਵਾਲੀ ਬਾਟੀ ਵਿਚ ਸ਼ਰਾਬ ਪਾ ਕੇ ਬਿਨਾ ਪਾਣੀ ਹੀ ਪੀ ਜਾਂਦਾ ਹੈ। ਕੁਝ ਚਿਰ ਖੜਾ ਰਹਿਣ ਪਿਛੋਂ ਫੇਰ ਧਿੰਦੀ ਦੇ ਮੰਜੇ 'ਤੇ ਹੀ ਬੈਠ ਜਾਂਦਾ ਹੈ)

ਇਕ ਮਛੋਰ ਮੁੰਡੇ ਦੀ ਆਵਾਜ਼ : ਬਾਈ ਜੇ ਸੁਣਨੈਂ ਤਾਂ ਸੁਣ-ਲੋ, ਨਹੀਂ ਯਾਰ ਤਾਂ ਹੁੰਦੈ ਐ ਭੰਬੀਰੀ।

ਇਕ ਜ਼ਰਾ ਵੱਡੇ ਮੁੰਡੇ ਦੀ ਆਵਾਜ਼ : ਉਇ ਕਿਉਂ ਨਰਾਜ ਹੁੰਨੈਂ ਭੂਆ ਦਿਆ ਪੁੱਤਾ! ਮਸਾਂ ਮਸਾਂ ਤਾਂ ਆਇਐਂ ਨਾਨਕੀਂ।

ਇਕ ਹੋਰ ਮੁੰਡੇ ਦੀ ਆਵਾਜ਼ : ਲੈ ਫੇਰ ਓਥੋਂ-ਜਿਓਂ ਸੁਣਾ ਦੇ ਜਦੋਂ ਦਹੂਦ ਬਾਦਸ਼ਾ ਦੇ ਪਿਉ ਮਰਨ ਪਿਛੋਂ ਦਹੂਦ ਦਾ ਚਾਚਾ ਦਹੂਦ ਤੇ ਦਹੂਦ ਦੀ ਮਾਂ ਹਨਸਾਂ ਰਾਣੀ ਤੋਂ ਰਾਜ ਭਾਗ ਖੋਹ ਕੇ ਉਹਨਾਂ ਨੂੰ ਮਹਿਲਾਂ ਵਿਚੋਂ ਧੱਕੇ ਮਾਰ ਮਾਰ ਬਾਹਰ ਕੱਢ ਦਿੰਦੈ। ਰਾਣੀ ਹਨਸਾਂ ਆਪਣੇ ਪੁੱਤ ਦਹੂਦ ਨੂੰ ਲੈ ਕੇ ਕੋੜ੍ਹ-ਗੜ੍ਹ ਦੀ ਜੈਨਾ ਭਠਿਆਰੀ ਦੇ ਘਰ ਜਾ ਕੇ ਨਵਾਸ ਕਰਦੀ ਐ।

ਦੂਜੇ ਮੁੰਡੇ ਦੀ ਆਵਾਜ਼ : ਨਹੀਂ ਯਾਰ, ਓਥੋਂ ਸੁਣਾ ਜਦੋਂ ਦਹੂਦ ਬਾਦਸ਼ਾ ਆਪਣੇ ਹਾਣ ਦੇ ਮੁੰਡਿਆਂ ਨਾਲ 'ਰਾਜਾ ਤੇ ਵਜੀਰ' ਬਣਨ ਵਾਲੀ ਖੇਡ ਖੇਡਦਾ-ਖੇਡਦਾ ਤੇਲਣ ਦੇ ਮੁੰਡੇ ਨੂੰ ਕੁੱਟ ਬਹਿੰਦੈ, ਤੇ ਤੇਲਣ ਉਹਨੂੰ ਚਿਉਂਦੀਆਂ ਚਿਉਂਦੀਆਂ ਸੁਣਾਉਂਦੀ ਐ!

ਬਾਕੀ ਮੁੰਡਿਆਂ ਦੀ ਆਵਾਜ਼ :

ਹਾਂ, ਹਾਂ, ਉਥੋਂ; ਉਥੋਂ ਈ ਸੁਣਾ ।

ਗਾਉਣ ਵਾਲੇ ਮੁੰਡੇ ਦੀ ਆਵਾਜ਼ :

ਲੈ ਫੇਰ ਸੁਣ-ਲੈ ਚੁੱਪ ਕਰ ਕੇ ।
(ਗਾਉਂਦਾ ਦੋਹਿਰਾ...ਆ...ਆ...ਆ...
ਆਈ ਵੱਟ ਕਚੀਚੀਆਂ, ਦਿਲ ਦੇ ਛਾਲੇ ਫੇਣ ।
ਤੇਲਣ ਬਾਹਾਂ ਕੱਢ ਕੇ, ਲੱਗੀ ਮਿਹਣੇ ਦੇਣ ।
ਕੋਰੜਾ...ਆ...ਆ...
ਤੇਰਾ ਕੀ ਵਗਾੜ-ਤਾ ਸੀ ਮਰਦੂਦਾ ਵੇ !
ਮੇਰਾ ਮੁੰਡਾ ਕਾਹਤੋਂ ਕੁੱਟਿਆ ਦਹੂਦਾ ਵੇ ।
ਰਾਜ ਕਾਹਦਾ ਖੁੱਸਿਆ, ਖੁੱਸੀ ਸੰਗ ਆਪ ਦੀ ।
ਵੱਡਾ ਸੂਰਮੇਂ ਤਾਂ ਵਿਆਹ ਲੈ ਮੰਗ ਆਪਦੀ ।
ਹੁਮ ਸ਼ਾਮ ਲੈ ਜੂ ਤੇਰੀ ਕਚੀ ਕੰਲ ਵੇ ।
ਤੇਰੇ ਪੱਲੇ ਰਹਿ-ਜੂ ਲੀੜਿਆਂ ਦੀ ਮੈਲ ਵੇ ।
ਸਿਰ ਤੇ ਬਸ਼ਰਮੀ ਦੀ ਪੰਡ ਆਪਦੀ ।
ਵੱਡਾ ਸੂਰਮੇਂ ਤਾਂ......
ਉਧੜੀ ਜੀ ਕੁੜਤੀ ਤੇ ਪਾਟੀ ਘੱਗਰੀ ।
ਕਰੇ ਤੇਰੀ ਮਾਂ ਨੂੰ ਚਹੇੜਾਂ ਨੱਗਰੀ ।
ਘਰ ਵਿਚ ਭੁਜਦੀ ਪਈ ਭੰਗ ਆਪਦੀ
ਵੱਡਾ ਸੂਰਮੇਂ ਤਾਂ......
ਸੂਮ ਕੌਡੀ ਦੇਵੇ ਨਾ ਤੂੰ ਜਾ ਕੇ ਪੁੱਛ ਵੇ ।
ਸ਼ੇਰ ਕਦੇ ਦਿੰਦਾ ਨਾ ਪੱਟਣ ਮੁੱਛ ਵੇ ।
ਮਣੀ ਕਦੇ ਦਿੰਦਾ ਨਾ ਭੁਜੰਗ ਆਪਦੀ ।
ਵੱਡਾ ਸੂਰਮੇਂ ਤਾਂ ਵਿਆਹ ਲੈ ਮੰਗ ਆਪਦੀ ।
ਦੋ...ਹਿ...ਰਾ...ਆ...ਆ...
ਪੁਣ 'ਤੇ ਦਾਦੇ ਬਾਪ ਸਭ, ਤੇਲਣ ਸੁੱਟੇ ਝੱਗ ।
ਸੁਣ ਕੇ ਸ਼ਾਹ ਦਹੂਦ ਦੇ, ਲੱਗੀ ਤਨ ਮੇਂ ਅੱਗ ।
(ਨਾਹਰੀ ਖੜਾ ਹੁੰਦਾ ਹੈ। ਉਹਦੇ ਚਿਹਰੇ
ਤੇ ਕ੍ਰੋਧ ਤੇ ਤਣਾਅ ਸਾਫ ਦਿਸਦਾ ਹੈ)

ਇਕ ਮੁੰਡੇ ਦੀ ਆਵਾਜ਼ : ਉਇ ਕੰਜਰ ਦਿਉ, ਤੁਸੀਂ ਏਥੇ ਬੈਠੇ ਚਿੱਠੇ ਸੁਣੀਂ ਜਾਨੇ-ਓਂ, ਪਿੰਡ ਵਿਚ ਹੋਰੀ ਗੱਲਾਂ ਹੋਈ ਜਾਂਦੀ ਐਂ !?

ਸਾਰੇ ਮੁੰਡੇ : ਹੋਰ ਕਿਹੜੀਆਂ ਗੱਲਾਂ ਉਇ ?

ਉਹੀ ਮੁੰਡਾ : ਭੰਗਾ ਅੱਜ ਇਕ ਤੀਵੀਂ ਲੈ ਕੇ ਆਇਐ । ਸਹੁੰ ਮਹਾਰਾਜ ਦੀ ਤੀਵੀਂ ਕੀ ਐ, ਸੁਲਫੇ ਦੀ ਲਾਟ ਅਰਗੀ ਐ !......ਨਾਲੇ ਹੋਰ ਸੁਣੋ !

(ਬਾਕੀ ਦੀ ਗੱਲ ਸੁਣਾਈ ਨਹੀਂ ਦਿੰਦੀ)

ਸਾਰੇ ਮੁੰਡੇ : ਸਹੁੰ ਖਾ ਮਹਾਰਾਜ ਦੀ ! (ਫੇਰ ਉੱਚਾ ਹਾਸੜ)

(ਨਾਹਰੀ ਦੇ ਮਨ ਨੂੰ ਜਿਵੇਂ ਅੱਗ ਲੱਗ ਗਈ ਹੋਵੇ, ਉਹ ਸ਼ਰਾਬ ਦੀ ਬਾਟੀ ਪੀ ਕੇ ਸੜ੍ਹਾਕ ਜਾਂਦਾ ਹੈ । ਅਤੇ ਫੇਰ ਗੰਡਾਸਾ ਲੈ ਕੇ ਬਾਹਰ ਨਿਕਲ ਜਾਂਦਾ ਹੈ)

ਇਕ ਮੁੰਡੇ ਦੀ ਆਵਾਜ਼ : ਆਹ ਤਾਂ ਦਹੂਦ ਬਾਦਸ਼ਾ ਆਲੀ ਹੋ-ਗਈ ਫੇਰ, ਐਂ ਕਿਉਂ ਨੀ ਕਹਿੰਦੇ ।

ਇਕ ਹੋਰ ਮੁੰਡੇ ਦੀ ਆਵਾਜ਼ : ਉਇ ਕਿਸੇ ਦੀ ਤੀਵੀਂ, ਲੈ ਗਿਆ ਕੋਈ ? ਥੋਡੇ ਮੁਫ਼ਤ 'ਚ ਈ ਮਿਰਚਾਂ ਲੜੀ ਜਾਂਦੀ ਐਂ । ਚੱਲ, ਛੋਟੇ ਭਾਈ ਤੂੰ ਚਿੱਠਾ ਸੁਣਾ !

ਗਾਇਕ ਮੁੰਡੇ ਦੀ ਆਵਾਜ਼ : ਦੋ...ਹਿ...ਰਾ...ਆ...ਆ...

ਹੋਣੀ ਬੜੀ ਬਲਵਾਨ ਹੈ, ਅਦਭੁਤ ਇਹਦੇ ਖੇਲ ।
ਚਾਰੇ ਪਾਸਿਓਂ ਘੇਰਦੀ, ਸਭੇ ਮਿਲਾ ਕੇ ਮੇਲ !

(ਪਿਛੋਂ ਲੜਾਈ ਦੇ ਰੌਲੇ-ਰੱਪੇ ਦੀਆਂ ਆਵਾਜ਼ਾਂ ਸੁਣਾਈ ਦਿੰਦੀਆਂ ਹਨ)

ਉਏ ! ਦੇਖੀਂ ਨਾਹਰੀ ਮਰ-ਜੋਂਗੇ ਕੰਜਰ ਦਿਓ ਪੁੱਤੋ !
ਤੇਰੀ ਓ ਮਾਂ ਦੀ ! ਕੁੱਤੇ ਜੱਟ ਦੀ ! (ਗੰਡਾਸਾ ਵੱਜਣ ਦੀ ਆਵਾਜ਼)
ਹਾਏ ਉਏ ਮਾਰ-ਤਾ !
ਉਇ ਆਹ ਕੀ ਕਰ ਲਿਆ ਨਾਹਰੀ !

(ਕਰਮਾ ਤੇ ਧਰਮਾ ਭੱਜ ਕੇ ਆਉਂਦੇ ਹਨ । ਕਰਮਾ ਅੰਦਰੋਂ ਸੋਟੀ ਲੈ ਕੇ ਬਾਹਰ ਨੂੰ ਜਾਣ ਹੀ ਲੱਗਦਾ ਹੈ ਕਿ ਲਹੂ-ਲੁਹਾਣ ਹੋਇਆ ਨਾਹਰੀ ਆਉਂਦਾ ਹੈ । ਉਹ ਧਿੰਦੀ ਦੇ ਮੰਜੇ ਤੇ ਆ ਕੇ ਬੈਠ ਜਾਂਦਾ ਹੈ)

ਕਰਮਾ : ਬਾਈ ਕੀ ਭਾਣਾ ਵਰਤ ਗਿਆ ?

ਨਾਹਰੀ : ਕੋਈ ਭਾਣਾ ਨੀ ਵਰਤਿਆ; ਭੰਗਾ ਮਰ ਗਿਆ ਮੈਥੋਂ !

ਕਰਮਾ : ਫੇਰ ਘਰ ਨੂੰ ਕਿਉਂ ਆ-ਗਿਆ ? ਭਾ-ਜਾ ! ਪਿਛੋਂ ਅਸੀਂ ਆਪੇ ਸਾਂਭਾਂ-ਗੇ । ਤੂੰ ਭਾ-ਜਾ !

ਨਾਹਰੀ : (ਦ੍ਰਿੜ੍ਹਤਾ ਨਾਲ) ਜਾਓ, ਸਰਪੰਚ ਨੂੰ ਕਹੋ—ਠਾਣਾ ਚੜ੍ਹਾ ਲਿਆਵੇ ।

(ਡਰ, ਨਿਰਭੈਤਾ, ਅਣਖ, ਉਦਾਸੀ ਦਾ ਅਜੀਬ ਵਾਤਾਵਰਣ । ਮਿੰਦੋ ਆਉਂਦੀ ਹੈ । ਧਿੰਦੀ ਵੀ ਅਧ-ਸੁਰਤ ਜਿਹਾ ਉਠਦਾ ਹੈ)

ਮੰਚ ਦੇ ਪਿਛਲੇ ਪਾਸਿਓਂ ਗੀਤ ਦੀ ਆਵਾਜ਼ ਆਉਂਦੀ ਹੈ :

ਲੈ ਵੇ ਰਾਂਝਿਆ ! ਰੱਬ ਨੂੰ ਸੌਂਪਿਓਂ ਤੂੰ
ਗੱਲ ਅਸਾਂ ਤੋਂ ਬਸ ਬੇਵਸ ਹੋਈ ।

(ਪੁਲਿਸ ਆ ਕੇ ਚਾਰੇ ਭਰਾਵਾਂ ਨੂੰ ਹੱਥ-ਕੜੀਆਂ ਲਾਉਂਦੀ ਹੈ)

'ਅਜੇ ਸਮੇਂ ਦੇ ਕੈਦੋ ਨੇ ਬੜੇ ਡਾਢੇ
ਤਾਹੀਓਂ ਪਿਆਰ ਦੀ ਇਹ ਦੁਰਗੱਤ ਹੋਈ ।
ਐਸਾ ਪੀੜਿਆ ਸਾਨੂੰ ਮਜਬੂਰੀਆਂ ਨੇ
ਗੰਨੇ ਇਸ਼ਕ ਦੇ ਰਿਹਾ ਨਾ ਰਸ ਕੋਈ ।

(ਪੁਲਿਸ ਚਾਰਾਂ ਨੂੰ ਲੈ ਕੇ ਤੁਰਦੀ ਹੈ)

ਤੂੰ ਤਾਂ ਤੁਰ ਗਿਆ ਮੋਹ ਸਭ ਭੰਗ ਕਰ ਕੇ
ਸਾਡੇ ਜਿਊਣ ਦਾ ਹੀਲਾ ਦੱਸ ਕੋਈ ।

(ਚਲੇ ਜਾਂਦੇ ਹਨ)

—0—

## ਝਾਕੀ ਸੱਤਵੀਂ

**ਝਾਕੀ ਸੱਤਵੀਂ**—(ਉਪ-ਝਾਕੀ ਨੰਬਰ ਇਕ ਤੇ ਦੋ) ਦੇ ਪਾਤਰ (ਪ੍ਰਵੇਸ਼ ਅਨੁਸਾਰ)—
ਬਚਨਾ—ਕਾਲੇ ਕੱਪੜਿਆਂ ਵਾਲੀ 'ਸ਼ੈ'—ਨਾਹਰੀ—ਦੋ ਸਿਪਾਹੀ—
ਮਿੰਦੋ—ਪਿੰਡ ਦੇ ਦੋ-ਚਾਰ ਹਮਦਰਦ ਬੰਦੇ—ਪਿੰਡ ਦੀਆਂ ਤ੍ਰੀਮਤਾਂ—

### (ਉਪ-ਝਾਕੀ ਨੰਬਰ ਇਕ)

('ਜੈ ਕੁਰ' ਦਾ ਘਰ । ਰਾਤ ਦਾ ਵਕਤ । ਕਾਫੀ ਹਨੇਰਾ । ਬਚਨਾ ਇਕ ਟੁੱਟੀ ਜਿਹੀ ਮੰਜੀ ਉਤੇ ਗੋਡਿਆਂ ਵਿਚ ਸਿਰ ਦੇਈ ਬੈਠਾ ਹੈ । ਫਿਰ ਵਿਹੜੇ ਵਿਚ ਖੜ੍ਹੇ ਖੜ-ਸੁੱਕੜ ਨਿੰਮ ਵੱਲ ਕਮਲਿਆਂ ਵਾਂਗ ਦੇਖਣਾ ਸ਼ੁਰੂ ਕਰ ਦਿੰਦਾ ਹੈ । ਉਸ ਨੂੰ ਨਿੰਮ ਦੁਆਲੇ ਗੇੜੇ ਲਾਉਂਦੀ ਕੋਈ ਕਾਲੀ ਕਾਲੀ 'ਸ਼ੈ' ਦਿਖਾਈ ਦਿੰਦੀ ਹੈ । ਫੇਰ ਉਸਨੂੰ ਲਗਦੈ ਜਿਵੇਂ ਜੇਲ੍ਹ ਦੀਆਂ ਸੀਖਾਂ-ਜਿਹੀਆਂ ਤੁਰੀਆਂ ਆਉਂਦੀਆਂ ਹੋਣ । ਸੀਖਾਂ ਦੇ ਪਿੱਛੇ ਨਾਹਰੀ ਅਤੇ ਪਾਸਿਆਂ 'ਤੇ ਇਕ ।ਇਕ ਸਿਪਾਹੀ ।
ਬਚਨਾ ਅੱਖਾਂ ਮਲਦਾ ਉਧਰੋਂ ਮੂੰਹ ਭੁਆ ਕੇ ਬਾਹਰਲੇ ਬੂਹੇ ਵੱਲ ਵੇਖਣ ਲੱਗ ਪੈਂਦਾ ਹੈ । ਰਾਤ ਦੇ ਹਨੇਰੇ ਵਿਚ ਇਕ ਤ੍ਰੀਮਤ ਆਉਂਦੀ ਤੇ ਨਾਹਰੀ ਕੋਲ ਜਾ ਖੜ੍ਹੋਂਦੀ ਹੈ । ਇਹ ਮਿੰਦੋ ਹੈ)

ਨਾਹਰੀ : ਮਿੰਦੋ ! ਇਹ ਆਪਣੀ ਅਖ਼ੀਰੀ ਮੁਲਾਕਾਤ ਐ । ਤੜਕੇ ਛੀ ਵਜੇ ਮੈਨੂੰ ਫ਼ਾਹਾ...

ਮਿੰਦੋ : ਜੋ ਹੋਣੈ ਉਹਨੂੰ ਯਾਦ ਤਾਂ ਨਾ ਕਰਾ ਵੈਰੀਆ !......ਤੈਂ ਅਕਬਾਲ ਕਰ ਕੇ ਚੰਗਾ ਨੀਂ ਕੀਤਾ ਨਾਹਰੀ ।

ਨਾਹਰੀ : ਅਕਬਾਲ ਨਾ ਕਰਦਾ ਤਾਂ ਕਰਮੇ, ਧਰਮੇ ਤੇ ਧਿੰਦੀ ਨੂੰ ਵੀ ਸਜ਼ਾ ਹੁੰਦੀ ਸੀ ।

ਮਿੰਦੋ : ਮੈਂ ਸੜੇ ਕਰਮਾਂ-ਆਲੀ ਤੇਰੇ ਆਸਤੇ ਕੁਸ਼ ਵੀ ਨਾ ਕਰ ਸਕੀ ।

ਨਾਹਰੀ : ਅਹਿ ਨਾ ਕਹਿ ਮਿੰਦੋ । ਤੇਰੇ ਅਸਾਨਾਂ ਦਾ ਬਦਲਾ ਤਾਂ ਮੈਥੋਂ ਅਗਲੇ ਜਰਮ ਵਿਚ ਵੀ ਨੀਂ ਚਕਾਇਆ ਜਾਣਾ । ਮੂੰਹ-ਸਿਰ ਦੇ ਤੇਰੇ ਗਹਿਣਿਆਂ ਨੇ ਮੇਰੇ ਭਾਈਆਂ ਦੀ ਜਾਨ ਬਚਾ-ਲੀ ।

ਮਿੰਦੋ : ਮੋਹ-ਮੁਹੱਬਤਾਂ ਮੂਹਰੇ ਇਹ ਗਹਿਣੇ-ਗੱਟੇ ਕੀ ਚੀਜ਼ਾਂ ਨੇ ਨਾਹਰੀ ! ਪਰ ਇਹ ਗਹਿਣੇ-ਗੱਟੇ ਕੀ ਫੂਕਾਂ ਜਦ ਤੈਨੂੰ ਈ...

ਨਾਹਰੀ : ਨਹੀਂ ਮਿੰਦੋ । ਹੁਣ ਮੇਰੇ ਅੰਦਰੋਂ ਜਿਊਣ ਦੀ ਲਾਲਸਾ ਵੀ ਮੁੱਕ ਗਈ ਐ । ਸੈਂਤ ਮੈਂ ਏਨੇ ਕੁ ਕੰਮ ਆਸਤੇ ਈ ਆਇਆ ਸੀ ਜੱਗ 'ਚ ।

ਮਿੰਦੋ : ਆਂਹ ਨਾ ਕਹਿ ਚੰਦਰਿਆ। ਤੇਰੇ ਅਰਗੇ ਬੰਦਿਆਂ ਬਿਨਾਂ ਇਸ ਧਰਤੀ ਦਾ ਵੱਟੀਂ-ਦਾ ਕੀ ਐ। ਉਹਨਾਂ ਨੂੰ ਪੁੱਛ ਜਿਨ੍ਹਾਂ ਦੇ ਦਿਲ ਅੰਦਰ ਤੇਰੇ......
(ਭਾਵੁਕ ਹੋ ਕੇ ਉਹਦੇ ਹੱਥ ਚੁੰਮਦੀ ਰੋਣ ਲੱਗ ਪੈਂਦੀ ਹੈ)

ਨਾਹਰੀ : ਐਂ ਤੋਰੇਂਗੀ ਮੈਨੂੰ ?

ਮਿੰਦੋ : ਕੀ ਕਰਾਂ, ਆਈ ਤਾਂ ਤੈਨੂੰ ਤਕੜਾ ਕਰਨ ਸੀ ਉਲਟੀ...(ਹੰਝੂ ਪੂੰਝ ਕੇ ਗੱਲ ਬਦਲ ਕੇ) ਕੋਈ ਖਾਹਸ਼ ਐ ਤਾਂ ਦੱਸ।

ਨਾਹਰੀ : ਨਹੀਂ, ਹੁਣ ਕੋਈ ਖਾਹਸ਼ ਨੀਂ। ਹੁਣ ਪਿਛੇ ਵੱਲ ਵੇਖਣ ਨੂੰ ਚਿੱਤ ਨੀਂ ਮੰਨਦਾ।...ਬੱਸ ਇੱਕ ਤੇਰਾ ਮੋਹ ਐ ਜਿਹੜਾ...(ਗਲਾ ਭਰ ਆਉਂਦਾ ਹੈ)

ਮਿੰਦੋ : ਤੂੰ ਤਾਂ ਸੱਤ-ਬਗਾਨਿਆਂ ਵਾਂਗੂ ਵਚਾਲੇ ਡੋਬਾ ਦੇ ਕੇ ਮੂੰਹ ਮੋੜ ਲਿਆ ! ਤੈਨੂੰ ਤਾਂ ਛਟਕਾਰਾ ਮਿਲ-ਜੂ ਵੈਰੀਆ, ਇਸ ਤੱਤੀ ਨੂੰ ਵੀ ਕੋਈ ਟਕਾਣਾ ਦੱਸ ਜਾ।

ਸਿਪਾਹੀ : ਬਸ ਕਰੋ ਭਾਈ। ਟੈਮ ਹੋ-ਗਿਆ। ਹੋਰ ਮੁਲਾਕਾਤੀਆਂ ਨੇ ਵੀ......

ਮਿੰਦੋ : ਚੰਗਾ। ਦਿਲ ਨਾ ਛੱਡ-ਜੀਂ।...ਭੁਲਦੀ ਨੀਂ ਮੈਂ ਤੈਨੂੰ। ਮੜ੍ਹੀ ਬਣਾ ਕੇ ਮੰਨਤ ਕਰੂੰ ਮੈਂ ਤੇਰੀ।

ਸਿਪਾਹੀ : ਚੱਲ ਭਾਈ, ਚੱਲ।

ਮਿੰਦੋ : (ਪਾਗਲਾਂ ਵਾਂਗ) ਚੰਗਾ ਸਾਸਰੀਕਾਰ। ਸਾਸਰੀਕਾਰ ਨਾਹਰੀ। (ਸਿਪਾਹੀ ਬਾਂਹ ਫੜ ਕੇ ਉਹਨੂੰ ਲਿਜਾਂਦਾ ਹੈ) ਸਾਸਰੀਕਾਰ ! ਮੈਂ ਭੁੱਲਦੀ ਨੀਂ। ਮੜ੍ਹੀ ਬਣਾਊਂ, ਦੀਵਾ ਬਾਲੂੰ, ਮੰਨਤ... (ਹਨੇਰਾ ਹੁੰਦਾ ਹੈ)

## ਉਪ-ਝਾਕੀ ਨੰ: ਦੋ

(ਚਾਨਣ ਹੁੰਦਾ ਹੈ। ਬਚਨਾ ਉਖੜਿਆ-ਉਖੜਿਆ ਵਿਹੜੇ ਵਿਚ ਘੁੰਮ ਰਿਹਾ ਹੈ। ਮੰਜੇ ਉਤੇ ਕੁਝ ਹਮਦਰਦ ਬੈਠੇ ਹਨ।

ਥੋੜ੍ਹੇ ਚਿਰ ਪਿਛੋਂ ਘੜਿਆਲ ਤੇ ਸੱਟ ਪੈਣ ਦੀ ਆਵਾਜ਼ ਆਉਂਦੀ ਹੈ—ਇਕ ! ਦੋ !...ਤਿੰਨ !...ਵਿਚ ਟਿਕ ! ਟਿਕ ! ਟਿਕ !...ਜਦੋਂ ਘੜਿਆਲ 'ਤੇ ਛੇਵੀਂ ਸੱਟ ਵਜਦੀ ਹੈ ਤਾਂ ਉਸਦੇ ਨਾਲ ਹੀ ਫਾਂਸੀ ਦੇ ਤਖਤੇ ਦੇ ਡਿਗਣ ਦਾ ਜਬਰਦਸਤ ਖੜਾਕ। ਇਸ ਦੇ ਨਾਲ ਹੀ ਦਿਲ ਨੂੰ ਚੀਰ ਦੇਣ ਵਾਲੀ ਤ੍ਰੀਮਤ ਦੀ ਚੀਕ। ਬਚਨੇ ਨੂੰ ਇਕ ਝਟਕਾ ਵਜਦਾ ਹੈ ਅਤੇ ਉਹ ਕੰਧ ਵਿਚ ਜਾ ਵਜਦਾ ਹੈ। ਮੰਜੇ ਤੇ ਬੈਠੇ ਬੰਦਿਆਂ ਵਿਚੋਂ ਦੋ ਜਣੇ ਬਚਨੇ ਨੂੰ ਸੰਭਾਲਦੇ ਹਨ ਅਤੇ ਬਾਕੀ ਨੀਵੀਂ ਪਾ ਕੇ ਹੇਠਾਂ ਬੈਠ ਜਾਂਦੇ ਹਨ।

ਬਾਹਰੋਂ ਸੋਗੀ ਪਹਿਰਾਵੇ ਵਿਚ ਮਧਮ ਵੈਣ ਪਾਉਂਦੀਆਂ ਤੀਵੀਂਆਂ ਵਿਹੜੇ ਦਾ ਇਕ ਚੱਕਰ ਲਾਉਂਦੀਆਂ ਇਕ ਘੇਰਾ ਬਣਾ ਕੇ ਖੜ੍ਹ ਜਾਂਦੀਆਂ ਹਨ। ਤ੍ਰੀਮਤਾਂ ਵਿਚੋਂ ਮਿੰਦੋ ਦਾ ਸਿਰ ਉਤਾਂਹ ਉਠਦਾ ਹੈ। ਪਿਛੋਕੜ ਤੋਂ ਬਹੁਤ ਹੀ ਮਧਮ ਤੇ ਉਦਾਸ ਸੁਰ ਵਿਚ ਗੀਤ ਦੀ ਆਵਾਜ਼ ਆਉਂਦੀ ਹੈ :

ਤੂੰ ਤਾਂ ਤੁਰ ਗਿਆ ਮੋਹ ਸਭ ਭੰਗ ਕਰ ਕੇ
ਸਾਡੇ ਜਿਊਣ ਦਾ ਵੀ ਹੀਲਾ ਦੱਸ ਕੋਈ।

—o—

# ਐਕਟ ਤੀਜਾ

## (ਸੁਪਨੇ ਜਿਉਂ ਸੰਸਾਰ)

### ਅੱਠਵੀਂ ਝਾਕੀ ਦੇ ਪਾਤਰ (ਪ੍ਰਵੇਸ਼ ਅਨੁਸਾਰ)

—ਬਚਨਾ—

—ਧਰਮਾ—

—'ਜੈ ਕੁਰ'—

—ਕਰਮਾ—

—ਲੱਕੜ ਚੱਬ—

—ਧਿੰਦੀ—

—'ਨਾਹਰੀ'—

—'ਮਿੰਦੋ'—

## ਝਾਕੀ ਅੱਠਵੀਂ

ਬਚਨੇ ਦਾ ਖਿਲਾਰਆ ਘਰ। ਨਾਹਰੀ ਦੇ ਫਾਹਾ ਲਗਣ ਤੋਂ ਕੋਈ ਦੋ ਸਾਲ ਪਿਛੋਂ। ਨਾ ਸਰਦੀ ਨਾ ਗਰਮੀ। ਵਕਤ ਆਥਣ ਦਾ। (ਬਚਨਾ ਚੁੱਲ੍ਹੇ ਵਿਚ ਫੂਕਾਂ ਮਾਰਦਾ ਖਿਝਿਆ ਹੋਇਆ ਹੈ। ਧਰਮਾ ਬਸਾਖੀ ਸਹਾਰੇ ਤੁਰਦਾ ਅੰਦਰੋਂ ਕਪੜੇ ਲੈ ਕੇ ਬਾਹਰ ਆਉਂਦਾ ਹੈ)

ਬਚਨਾ : (ਅੱਕ ਕੇ ਫੂਕਣੀ ਵਗਾਹ ਕੇ ਮਾਰਦਾ) ਨਾ ਮੱਚ ! ਮਰਾ ਭੈਣ ਦੀ ਐਸੀ ਤੈਸੀ !

ਧਰਮਾ : ਉਇ ਬਾਪੂ ਮੰਨ ਲਿਆ ਕਰ ਕਿਸੇ ਸਾਲੇ ਦੀ ! ਹੈਥੋਂ ਅੰਦਰੋਂ ਤੂੜੀ ਦਾ ਰੁੱਗ ਗਾਲ ਲੈ !

ਬਚਨਾ : (ਆਕੀ ਹੋਇਆ) ਮੈਥੋਂ ਨੀਂ ਥੋੜੀਆਂ ਦੋੜਾਂ ਲਹਿੰਦੀਆਂ !

ਧਰਮਾ : ਹੋਰ ਘੁੰਡ-ਆਲੀ ਲਾਹੂ ? ਲਹਿੰਦੀਆਂ ਨੀ ਇਹ ਤਾਂ ਵੱਡੇ ਨਗੌਰੀ ਤੋਂ ! (ਘੜੇ ਵਿਚੋਂ ਪਾਣੀ ਪੀਣ ਜਾਂਦਾ ਹੈ)

ਬਚਨਾ : ਉਇ ਕੰਜਰ ਦਿਓ ਕੰਜਰੋ। ਹੁਣ ਮਰਨ ਵੇਲੇ ਤਾਂ ਬਹਿ ਜਾਣ ਦਿਓ ਦੋ ਦਿਨ ਮੰਜੇ 'ਤੇ ਰਾਮ ਨਾਲ।

ਧਰਮਾ : ਰਾਮ ਨਾਲ ਬੈਠਣਾ ਸੀ ਤਾਂ ਰੱਬ ਤੋਂ ਚੰਗੇ ਕਰਮ ਲਿਖਿਆ ਕੇ ਲਿਆਉਂਦਾ। ਆਖਦਾ ਉਹਨੂੰ ਕਿਸੇ ਜੈਦਾਤ ਆਲੇ ਬਿਸਵੇਦਾਰ ਦੇ ਘਲਦਾ !

ਬਚਨਾ : ਕਰਮ ਬਦਲੇ ਲੈਣੇ ਰੱਬ ਨੇ ਮੇਰੇ-ਈ ਮਾੜੇ ਲਿਖਣੇ ਸੀ ! ਮੈਂ ਉਹਦੇ ਅਹੇ-ਜੇ ਕੀ ਮਾਂਹ ਮਾਰ-ਤੇ ਸੀ ਬਈ ਦੁਨੀਆਂ ਭਰ...

ਧਰਮਾ : ਚੰਗਾ ! ਚੰਗਾ ! ਕਮਲ ਨਾ ਮਾਰ ! ਲਾਹ ਲੈ, ਜਿਹੜੀਆਂ ਲਹਿੰਦੀਐਂ ! (ਮੰਜੇ ਵੱਲ ਆਉਂਦਾ) ਬਾਹਰੋਂ ਕਰਮਾ ਆਊ ਮਿੱਟੀ ਨਾਲ ਮਿੱਟੀ ਹੋਇਆ !

ਬਚਨਾ : (ਤਿੜਕ ਕੇ) ਮਿੱਟੀ ਨਾਲ ਮਿੱਟੀ ਮੇਰੀ ਖਾਤਰ ਹੁੰਦੈ ! (ਮਿਹਣੇ ਵਜੋਂ) ਉਹਨੂੰ ਸੰਗ ਨਾ ਆਈ ਸੀਰੀ ਰਲਦੇ ਨੂੰ !

ਧਰਮਾ : ਸੀਰੀ ਚਉ ਨੂੰ ਰਲਿਐ ? ਜੇ ਕਟਮਾਂ ਨੇ ਪੁੱਠੀ ਭੁਆਲੀ ਦਿਤੀ ਤਾਂ ਰਲਿਐ ਸੀਰੀ ! ਐਂ ਕੀ ਪਤਾ ਸੀ ਬਈ ਮੁਕੱਦਮਾ ਆ ਪਊ, ਘਰ ਦਾ ਬਾਰ ਦੂਜੇ ਪਾਸੇ ਹੋ-ਜੂ !

ਬਚਨਾ : (ਆਪਣਾ ਦੁੱਖ ਮੂਹਰੇ ਰੱਖਦਾ) ਪਰ ਪਿਉ ਦੀ ਦਾੜ੍ਹੀ ਕੰਨੀਂ ਵੀ ਦੇਖੋ ! ਆਹ ਉਮਰ ਐ ਮੇਰੀ ਰੋਟੀਆਂ ਪਕਾਉਣ ਦੀ ?...ਮਾਂ ਥੋਡੀ 'ਬਹੂ-ਬਹੂ' ਕਰਦੀ ਮਰ-ਗੀ। ਉਹਦੀ ਖ਼ਾਤਰ ਈ ਹੂਲਾ ਫੱਕ ਲੈਂਦੇ। ਵਿਆਹ ਨੀਂ ਸੀ ਹੁੰਦਾ ਤਾਂ ਕੋਈਂ ਮੁੱਲ ਦੀ...

ਧਰਮਾ : ਉਇ ਕਿਉਂ ਸੜਿਆਂ ਨੂੰ ਸਾੜਦੈਂ ! ਰਹਿਣ ਦੇ, ਚੁੱਪ ਕਰ-ਜਾ ! ਬਥੇਰੀ ਹੋ-ਗੀ ।

ਬਚਨਾ : ਫੇਰ ਮੈਥੋਂ ਨਹੀਂ ਹੁੰਦਾ ਥੋੜਾ ਗੋਲਪਣਾ !

ਧਰਮਾ : ਨਹੀਂ ਹੁੰਦਾ ਨਾ ਕਰ ! ਆਪੇ ਕਰਮਾ ਲਾਹ-ਲੂ ।

ਬਚਨਾ : (ਢਿੱਲਾ ਪੈਂਦਾ) ਹਾਂ, ਕਰਮਾ ਲਾਹ-ਲੂ ਮੰਨ !

ਧਰਮਾ : ਫੇਰ ਖੂਹ 'ਚ ਮਾਰ ਛਾਲ !

ਬਚਨਾ : ਅਹੁ ਧਿੰਦੀ ਮੇਰਾ ਛੋਟਾ ਜੁਆਈ ਕੀ ਕਰਦੈ ? ਉਹ ਤੋਂ ਦੋ ਰੋਟੀਆਂ ਵੀ ਨੀਂ ਥੱਪੀਂ-ਦੀਆਂ ?

ਧਰਮਾ : ਉਇ ਜਦੋਂ ਉਹ ਨਹੀਂ ਮੰਨਦਾ ਕਿਸੇ ਸਾਲੇ ਦੀ, ਫੇਰ ਦਸ ਡਾਂਗ ਮਾਰੀਏ ? (ਮੰਜੇ 'ਤੇ ਦਰੀ ਵਛਾਉਂਦਾ ਹੈ)

ਬਚਨਾ : (ਮੁੜ ਫੂਕਾਂ ਮਾਰਨ ਲਗਦਾ) ਡਾਂਗ ਮਾਰੀਏ ਨਾਲੇ ਹਰ ਮਾਰੀਏ । ਕਿਥੇ ਚੰਦਰੀ 'ਲਾਦ ਨੇ ਭਠੀ 'ਚ ਸਿਰ ਦਿਤੈ !

(ਧੂੰਆਂ-ਗੁਬਾਰ ਹੋ ਜਾਂਦਾ ਹੈ, ਅੱਗ ਫੇਰ ਵੀ ਨਹੀਂ ਮਚਦੀ । ਧੂੰਏਂ ਨਾਲ ਬਚਨਾ ਬੌਂਦਲ ਜਿਹਾ ਜਾਂਦਾ ਹੈ । ਉਸਦੀ ਮਾਨਸਿਕ ਹਾਲਤ ਵਿਗੜਣੀ ਸ਼ੁਰੂ ਹੋ ਜਾਂਦੀ ਹੈ । ਰੋਟੀਆਂ ਪਕਾਣੀਆਂ ਛਡ ਕੇ ਉਹ ਪਾਗਲਾਂ ਵਾਂਗ ਵਾਛਾਂ ਅੱਡ ਕੇ ਕਦੇ ਏਧਰ ਕਦੇ ਓਧਰ ਵੇਖਦਾ ਹੈ । ਫੇਰ ਬਾਹਰ ਇੰਜ ਵੇਖ ਕੇ ਖ਼ੁਸ਼ ਹੁੰਦਾ ਹੈ, ਜਿਵੇਂ ਕੋਈ 'ਖੁੱਸੀ' ਹੋਈ ਚੀਜ਼ ਲੱਭ ਗਈ ਹੋਵੇ । ਉਸ ਨੂੰ ਇੰਜ ਲਗਦਾ ਹੈ ਜਿਵੇਂ 'ਜੈ ਕੁਰ' ਆ ਰਹੀ ਹੋਵੇ)

ਉਇ ਧਰਮਿਆ ! ਅਹੁ ਤੇਰੀ ਬੇਬੇ ਆਉਂਦੀਐ ਉਏ !

ਧਰਮਾ : (ਉਹਦੀ ਮੂਰਖਤਾ 'ਤੇ ਖਿਝਦਾ ਬੇਪਰਵਾਹੀ ਨਾਲ) ਕਿਉਂ ਭਕਾਈ ਮਾਰਦੈਂ ? ਬੇਬੇ ਆਜੂ ਹੁਣ ਸਿਵਿਆਂ 'ਚੋਂ ਉੱਠ-ਕੇ !

ਬਚਨਾ : ਸਹੁੰ ਢਾਂਡੀ ਦੀ ਝੂਠ ਨੀਂ । ਅਹੁ ਦੇਖ ਬਾਰ 'ਚ ਖੜੀ । ਆ-ਜਾ, ਆ-ਜਾ ਜੈ ਕੁਰੇ ! ਐਂ ਬਾਹਰ ਕਿਉ ਖੜ-ਗੀ ਸੱਤ-ਬਗਾਨਿਆਂ ਵਾਂਗੂ ? ਆ-ਜਾ ਨੰਘਿਆ, ਉਹੀ ਘਰ ਐ ਤੇਰਾ...

(ਧਰਮਾ ਕੁਝ ਚਿੰਤਾ ਨਾਲ ਪਹਿਲਾਂ ਬਾਹਰ ਬੂਹੇ ਵੱਲ ਵੇਖਦਾ ਹੈ ਅਤੇ ਫਿਰ ਬਚਨੇ ਵੱਲ । 'ਜੈ ਕੁਰ' ਆਉਂਦੀ ਹੈ ਸਿਰਫ ਬਚਨੇ ਨੂੰ 'ਦਿੱਸਦੀ' ਹੈ)

ਕੀ ਗੱਲ ਰੱਬ ਨੇ ਦਿਤਾ ਨੀਂ ਸੁਰਗਾਂ 'ਚ ਮੰਜਾ-ਬਿਸਤਰਾ !

(ਵਿਅੰਗ ਨਾਲ ਹੱਸਦਾ ਹੈ । 'ਜੈ ਕੁਰ' ਘਰ ਵਿਚ ਚਾਰੇ ਪਾਸੇ ਨਜ਼ਰ ਮਾਰਦੀ ਹੈ)

ਜੈ ਕੁਰ : (ਹੈਰਾਨੀ ਅਤੇ ਦੁੱਖ ਵਿਚ) ਹੈਂ......! ਆਹ ਹਾਲ ਹੋਇਆ ਪਿਐ ਇਸ ਘਰ ਦਾ ? ਨਾਹਰੀ ਦੀ ਬਹੂ ਨੂੰ ਐਨੀ ਵੀ ਸੂੰਹ ਨੀਂ ਬਈ ਵਸਦਾ-ਰਸਦਾ ਘਰ ਸੰਭਰ-ਸੂਹਰ ਕੇ ਰੱਖੀਂ-ਦਾ ਹੁੰਦੈ ! ਕਿਥੇ ਐ ਉਹ ਸਿੱਧਰੀ ਮੈਂ ਸਮਝਾਵਾਂ ਉਹਨੂੰ ?

ਬਚਨਾ : ਕੌਣ ਨਾਹਰੀ ਦੀ ਬਹੂ ?

ਜੈ ਕੁਰ : ਹਾਂਅ।

ਬਚਨਾ : (ਉੱਚੀ ਬੋਲ ਕੇ ਜਿਵੇਂ ਕਿਸੇ ਬੋਲੇ ਨਾਲ ਗੱਲ ਕਰ ਰਿਹਾ ਹੋਵੇ) ਉਹ ਤਾਂ ਤੇਰੇ ਦਿਉਰ ਭੰਗੇ ਨਾਲ ਵਿਆਹੀ ਗਈ !

(ਧਰਮਾ ਇਹ ਸਮਝ ਕੇ ਕਿ ਬਚਨੇ ਨੂੰ ਸ਼ਾਇਦ ਕੋਈ 'ਕਸਰ' ਹੋ ਗਈ ਹੈ, ਪਾਠ ਕਰਨ ਲੱਗ ਪੈਂਦਾ ਹੈ। 'ਜੈ ਕੁਰ' ਘਬਰਾ ਜਾਂਦੀ ਹੈ। ਉਸ ਦਾ ਬਚਨੇ ਦੀ ਕਹੀ ਗੱਲ ਤੇ ਵਿਸ਼ਵਾਸ ਕਰਨ ਨੂੰ ਜੀਅ ਨਹੀਂ ਕਰਦਾ)

ਜੈ ਕੁਰ : ਕੀ ਕਮਲ ਘੋਟਦੈਂ ! ਭਤੀਜੇ ਦੀ ਮੰਗ ਚਾਚੇ ਨੇ ਵਿਆਹ-ਲੀ ! ਅੱਹੀ-ਜੀ ਗੱਲ ਕਰਦੇ ਨੂੰ ਤੈਨੂੰ ਸੰਗ ਤਾਂ ਨੀਂ ਆਉਂਦੀ !

ਬਚਨਾ : ਲੈ ਸੰਗ ਕਾਹਦੀ ? ਭੰਗੇ ਕੋਲ ਤੇਰੇ ਪੁੱਤਾਂ ਨਾਲੋਂ ਜਿਆਦੇ ਜਮੀਨ ਸੀ, ਪੈਸੇ ਸੀ, ਉਹ ਉੱਤੋਂ ਦੀ ਪੈ ਗਿਆ ਤੇ...

ਜੈ ਕੁਰ : ('ਅਣਹੋਣੀ' ਨੂੰ ਕਬੂਲਣ ਤੋਂ ਬਾਦ ਦੁੱਖ ਅਤੇ ਫਿਕਰ ਵਿਚ) ਫੇਰ ਮੇ...ਰੇ ਪੁੱਤ . ਨਾਹਰੀ ਦਾ...ਕੀ ਬਣਿਆ ?

ਬਚਨਾ : ਨਾਹਰੀ ਦਾ ਕੀ ਬਣਨਾ ਸੀ ? ਨਾਹਰੀ ਨੇ ਲੈ ਕੇ ਗੰਡਾਸਾ ਭੰਗੇ ਦਾ ਡੰਡਾ ਡੁੱਕ-ਤਾ !

ਜੈ ਕੁਰ : ਹੈਂ......?...ਫੇਰ ਤਾਂ......ਮੇਰੇ ਪੁੱਤ ਨਾਹਰੀ ਨੂੰ...ਠਾਣੇ ਆਲੇ ਲੈ-ਗੇ ਹੋਣਗੇ ਫੜ ਕੇ !...

ਬਚਨਾ : ਠਾਣੇ-ਆਲੇ ਕਾਹਨੂੰ, ਜਮਜੂਤ ਲੈ-ਗੇ ?

ਜੈ ਕੁਰ : ਜਮ...ਜੂ...ਤ ?

ਬਚਨਾ : ਹਾਂ ਜਮਜੂਤ ! ਜਾਹ ਕਿਉਂ ਭਟਕਦੀ ਫਿਰਦੀ ਐਂ। ਨਾਹਰੀ ਨੂੰ ਤਾਂ ਫਾਹਾ ਲਾ-ਗਿਆ ਫਾਹਾ ! ਉਹ ਤਾਂ ਕਿੱਦੇ ਦਾ ਤੇਰੇ ਕੋਲ ਪਹੁੰਚਿਐ। ਮਿਲਿਆ ਨੀ ਤੈਨੂੰ ?

ਜੈ ਕੁਰ : (ਢੇਰੀ ਢਾਉਂਦੀ) ਮੇਰੇ ਪੁੱਤ ਨਾਹਰੀ ਨੂੰ ਫਾਹਾ ਲਾ-ਗਿਆ ! ......ਉਹਨੇ ਤਾਂ ਸਿਹਰਿਆਂ ਨਾਲ ਢੁੱਕਣਾ ਸੀ......

ਬਚਨਾ : ਉਇ ਢੁਕ ਤਾਂ ਗਿਆ; ਅਜੇ ਕੋਈ ਕਸਰ ਰਹਿ-ਗੀ !

ਜੈ ਕੁਰ : ਤਾਂਹੀਓਂ ਤੂੰ ਹੱਥ ਸਾੜਦੈਂ।......ਮੇਰਾ ਪੁੱਤ ਕਰਮਾ ਵੀ ਨੀਂ ਵਿਆਹਿਆ ਗਿਆ।

ਬਦਨਾ : (ਵਿਅੰਗ ਨਾਲ) ਸਾਰੇ ਵਿਆਹੇ ਗਏ—ਕਰਮਾ, ਧਰਮਾ, ਨਾਹਰੀ, ਧਿੰਦੀ। ਜਾਹ ਟਿਕਾ ਲੈ ਮੱਥਾ, ਲਵਾ ਲੈ ਪੈਰੀਂ ਹੱਥ ! ਅੰਦਰ ਬੈਠੀ ਐਂ ਸਾਰੀਆਂ, ਤੇਰੀਆਂ ਨੂੰਹਾਂ !

ਜੈ ਕੁਰ : (ਸਭ ਕੁਝ ਸਮਝ ਕੇ 'ਹਾਅ ਦਾ ਨਾਅਰਾ' ਮਾਰਦੀ) ਬੂਹ ਵੇ ਭੰਗਿਆ, ਪੱਟੀਆਂ ਜੜ੍ਹਾਂ ਵਾਲਿਆ ! ਤੈਨੂੰ ਕਿਤੇ ਢੋਈ ਨਾ ਮਿਲੇ ਵੇ ਮਰੇ ਪੁੱਤਾਂ ਆਲਿਆ !

ਬਚਨਾ : (ਪਾਗਲਾਂ ਵਾਂਗ ਤਿੱਖਾ ਵਿਅੰਗ ਕਰਦਾ) ਕਿਵੇਂ ਜੈ ਕੁਰੇ, ਜੀਅ ਲਾ-ਗਿਆ ਨੂੰਹਾਂ ਵਾਲੇ ਘਰ 'ਚ ! ਜੀਅ ਨੀਂ ਕਰਦਾ ਜਾਣ ਨੂੰ ?

ਜੈ ਕੁਰ : ਤੂੰ ਨਾ ਸਾੜਿਆ ਕਰ ਹੱਥ ! ਮੈਂ ਚੱਲੀ ਐਂ ਮਰਾਝੋ ਕੋਲ ।

ਬਚਨਾ : ਹੱਛਾ !

ਜੈ ਕੁਰ : ਉਹਨੂੰ ਕਹੂੰ, 'ਕੁੜੇ ਆਵਦੀ ਇਕ ਭੈਣ ਦਾ ਰਿਸ਼ਤਾ ਮੇਰੇ ਪੁੱਤ ਕਰਮੇ ਨੂੰ ਈ ਕਰਾ-ਦੇ ।' (ਜਾਂਦੀ ਜਾਂਦੀ) ਮੇਰੀ ਐਨੀ ਵੀ ਨਾ ਮੰਨੂੰ ! ('ਅਲੋਪ' ਹੋ ਜਾਂਦੀ ਹੈ)

ਬਚਨਾ : (ਗੜਬੀ ਚੁੱਕ ਕੇ ਉਸੇ ਵਿਅੰਗਮਈ ਸੁਰ ਵਿਚ) ਆਹ ਤੇਲ-ਆਲੀ ਗੜਬੀ ਤਾਂ ਲੈ-ਜਾ ਜੈ ਕੁਰੇ ! ਆਉਂਦੀ ਹੋਈ ਨੇ ਚੁਗਾਠ 'ਤੇ ਚੋਣਾ ਹੋਊ !

(ਭਮੰਤ੍ਰਿਆ ਜਿਹਾ ਬਚਨਾ ਥਾਂਏਂ ਖੜਾ ਰਹਿੰਦਾ ਹੈ। ਧਰਮਾ ਪਾਠ ਖ਼ਤਮ ਕਰ ਕੇ ਬਚਨੇ ਦੇ ਮੂੰਹ 'ਤੇ ਪਾਣੀ ਦੇ ਛਿੱਟੇ ਮਾਰਦਾ ਹੈ ਪਰ ਬਚਨੇ ਦੀ ਹਾਲਤ ਹੋਰ ਵੀ ਵਿਗੜ ਜਾਂਦੀ ਹੈ। ਉਹ ਸਿਰ ਪਰਨੇ ਹੋ ਕੇ ਡੰਡੌਤ ਕਰਨ ਲੱਗ ਪੈਂਦਾ ਹੈ)

ਬਚਨਾ : ('ਸ਼ਬਦ' ਗਾਉਂਦਾ) ਪਾ ਕੇ ਸ਼ਹੀਦੀ ਬਾਣਾ, ਬਈ ਸਤਗੁਰਾਂ ਪਾਏ ਚਰਨ ।

(ਛਟੀਆਂ ਦੀ ਭਰੀ ਲਈ ਕਰਮਾ ਆਉਂਦਾ ਹੈ)

ਕਰਮਾ : ਉਇ ਕਿਵੇਂ ਬਾਪੂ ਅਰਲਾ-ਕੋਟ ਜਿਆ ਬਣਿਆ-ਖੜੈਂ ? (ਭਰੀ ਸਿੱਟਦਾ ਹੈ)

ਧਰਮਾ : ਇਹਦੇ 'ਚ ਕਰਮਿਆ ਅਸਰ ਜਿਆ ਆ ਗਿਆ । ਪਹਿਲਾਂ ਬੇਬੇ ਨਾਲ ਗੱਲਾਂ ਜੀਆਂ ਕਰਨ ਲੱਗ ਪਿਆ...

ਕਰਮਾ : (ਮੰਜਾ ਡਾਹੁੰਦਾ) ਕਿਵੇਂ ਬਾਪੂ ਸਾਡੀ ਬੇਬੇ ਯਾਦ ਆਉਂਦੀ ਐ ?

(ਬਚਨਾ 'ਹੀਂ-ਹੀਂ' ਕਰਦਾ ਅੰਦਰ ਚਲਿਆ ਜਾਂਦਾ ਹੈ)

ਧਰਮਾ : ਅੱਗੇ ਤਾਂ ਕਰਮਿਆਂ ਐਂ ਕਦੇ ਹੋਇਆ ਨੀਂ ਸੀ । ਅੱਜ ਈ ਪਤਾ ਨੀਂ ਕਿਉਂ ਹਵਾ ਜੀ ਭੜਕ-ਪੀ । ਲਗਦੈ ਹੁਣ ਤਾਂ ਐਤਕੀਂ ਦਾ ਸਿਆਲ ਮਸਾਂ ਕਟਾਊ ।

ਕਰਮਾ : ਚਲ ਚੰਗਾ, ਵਚਾਰੇ ਦੀ ਚੁਰਾਸੀ ਕੱਟੀ ਜਾਊ !

(ਬਚਨਾ ਟਪੂਸੀਆਂ ਮਾਰ ਕੇ ਸ਼ਬਦ ਗਾਉਂਦਾ ਅੰਦਰੋਂ ਆਉਂਦਾ ਹੈ)

ਬਚਨਾ : ਉਇ ਜਿਹੜੀ ਮਿਲੀ ਸੀ ਚੁਰਾਸੀ ਜੂਨਾਂ ਕੱਟ ਕੇ
ਭੰਗ ਭਾਣੇ ਗਈ ਜਿੰਦੜੀ । ਜਿਹੜੀ ਮਿਲੀ...
ਉਇ ਬੰਦੇ ਨੂੰ ਬਣਾਉਣ ਵਾਲਿਆ
ਕੀ ਸੋਚ ਕੇ ਬਣਾਇਆ ਦੱਸ ਬੰਦਾ ! ਬੰਦੇ ਨੂੰ......

ਕਰਮਾ : ਉਇ ਬੱਲੇ ਰਾਗੀ ਸਿਆਂ ! ਚੱਕ ਦੇ ਫੱਟੇ !

ਧਰਮਾ : ਬਾਪੂ, ਜਾਹ ਅੰਦਰ ਪੈ-ਜਾ । ਮੈਨੂੰ ਤੇਰਾ ਚਿੱਤ ਨੀਂ ਠੀਕ ਦੀਂਹਦਾ ।

ਬਚਨਾ : (ਟਪੂਸੀ ਮਾਰ ਕੇ ਧਰਮੇ ਦੇ ਮੰਜੇ ਉੱਤੇ ਬੈਠਦਾ)
ਉਇ ਮਾਇਆ ਆਲੇ ਲੈ-ਗੇ ਸੁਰਗ
ਤੇਰਾ ਗੁੱਟਕਾ ਕੰਮ ਕੀ ਆਇਆ । ਮਾਇਆ ਆਲੇ...

ਧਰਮਾ : ਕਰਮਿਆ, ਇਹਨੂੰ ਅੰਦਰ ਪਾ ਦੇ, ਕਿਤੇ ਹੋਰ ਨਾ...

ਕਰਮਾ : (ਉਠਾਉਂਦਾ) ਲੈ ਉੱਠ ਬਈ ਦਾਰਿਆ ਪਹਿਲਬਾਨਾ।

ਬਚਨਾ : (ਕਰਮੇ ਦਾ ਫੜਿਆ ਫੜਿਆ)

ਜਿੱਦੇਂ ਲੈ-ਗੇ ਨਰਕ ਨੂੰ ਫੜ ਕੇ
ਓਦੋਂ ਕਿਹੜਾ ਆਊ ਦਰਦੀ ! ਜਿੱਦੇਂ ਲੈ-ਗੇ...

(ਕਰਮੇ ਤੋਂ ਛੁਡਾ ਕੇ ਵਾਪਿਸ ਆ ਕੇ ਤੂੜੀ ਵਾਲੀ ਸਬ੍ਹਾਤ ਵੱਲ ਬਾਂਹ ਕੱਢ ਕੇ)

ਨਰਕਾਂ ਦੀ ਤੰਗ ਕੋਠੜੀ
ਵਿੱਚ ਪਾਪੀ ਬੰਦਿਆਂ ਦਾ ਡੇਰਾ।

(ਕਰਮੇ ਦੇ ਲਿਜਾਂਦਿਆਂ ਲਿਜਾਂਦਿਆਂ)

ਨਰਕਾਂ ਦੀ ਤੰਗ ਕੋਠੜੀ
ਵਿੱਚ ਪਾਪੀ ਬੰਦਿਆਂ ਦਾ ਡੇਰਾ।

ਕਰਮਾ : ਪੈ-ਜਾ, ਪੈ-ਜਾ ਵੱਡਿਆ ਕਵੀਸ਼ਰਾ ! ਮੁੱਕੀ ਮਾਰੂੰ ਨਾਸਾਂ-ਆਲੀ ਥਾਂ 'ਤੇ।

: (ਚੁੱਪ ਕਰਦਾ ਸਬ੍ਹਾਤ ਵਿਚੋਂ ਹੀ)

ਕਰ ਲੈ ਬਚਨ ਸਿਆਂ ਤਿਆਰੀ
ਜਮ ਲਿਆਏ ਚਿੱਠੀ ਧੁਰ ਦੀ। ਕਰ ਲੈ ਬਚਨ...

(ਕਰਮਾ ਮੁਸਕੜੀਏਂ ਹੱਸਦਾ ਆਉਂਦਾ ਹੈ)

ਧਰਮਾ : (ਬੁਰਾ ਮਨਾਉਂਦਾ) ਉਹਦਾ ਮਰਨ ਹੋਇਆ ਪਿਐ, ਤੂੰ ਦੰਦੀਆਂ ਕੱਢਦਾ ਆਉਨੈਂ !

ਕਰਮਾ : ਬੁੜ੍ਹੇ ਨੇ ਤਾਂ ਬਾਈ ਮਰਨ-ਆਲੇ ਨੇ ਮਰ ਜਾਣੈ, ਆਪਾਂ ਕਿਉਂ ਐਵੇਂ ਮੂੰਹ ਦੀਆਂ ਰੌਣਕਾਂ ਗੁਆਈਏ ! (ਸਬ੍ਹਾਤ ਵੱਲ ਮੂੰਹ ਕਰ ਕੇ) ਉਇ ਗਮੰਤ੍ਰੀਆ ! ਕੋਈ ਰੋਟੀ-ਰਾਟੀ ਵੀ ਲਾਹੀ ਐ ਕਿ ਭੁੱਖਿਆਂ ਤੋਂ ਈਂ ਲੁਆਏਂਗਾ ਮੋਢਾ ?

ਧਰਮਾ : ਔਥੇ ਦੇਖ ਲੈ ! ਅੱਧ-ਪਚੱਧ ਕੁ ਲਾਹੀਆਂ ਸੀ, ਫੇਰ ਅਸਰ ਜੇ...

ਕਰਮਾ : ਬਾਈ ਧਰਮਿਆ ! ਤੇਰੇ ਆਲੇ ਰੱਬ ਨੇ ਮੇਰੇ ਕਰਮ ਵੀ ਜਮਾਂ ਛਾਂਟ ਛਾਂਟ ਕੇ ਲਿਖੇ ਐ। ਦਿਨ ਚੜ੍ਹਦੇ ਤੋਂ ਛਿਪਦੇ ਤਾਈਂ ਪਹਿਲਾਂ ਬਗਾਨੇ ਪੁੱਤ ਦਾ ਗੋਲ-ਪਣਾ ਕਰੋ; ਫੇਰ ਘਰੇ ਆ ਕੇ ਰੋਟੀਆਂ ਵੀ ਆਪ ਈ ਥੱਪੋ ! (ਉੱਠਦਾ) ਵਾਹ ਉਇ ਕਰਮਾਂ ਦਿਆ ਬਲੀਆ ! ਰਿਧੀ ਖੀਰ 'ਤੇ ਹੋ-ਗਿਆ ਦਲੀਆ ! (ਚੁੱਲੇ ਵੱਲ ਜਾਂਦਾ ਹੈ)

ਧਰਮਾ : (ਹਮਦਰਦੀ ਨਾਲ) ਨਹੀਂ, ਤੇਰੇ ਜੋਗੀਆਂ ਤਾਂ ਹੋਣ-ਗੀਆਂ। ਐਂ ਤਾਂ ਲਾਹ-ਲੀਆਂ ਸੀ ਚਾਰ ਪੰਜ।

ਕਰਮਾ : ਆਪਣਾ ਧਿੰਦੀ ਸੂੰ ਵੈਲੀ ਛਕੂ ਖਾਣਾ ਘਰੇ ਅੱਜ ਕਿ ਨਈਂ ?

ਧਰਮਾ : ਉਹਦਾ ਕੀ ਪਤੈ ਓਡਾਂ ਦੀ ਗਧੀ ਦਾ ਕਿਥੇ ਪਲਾਣਾ ਲਾਹੂ। ਤੂੰ ਧਾਫੜ ਲੈ ਕਾਲਜਾ ਜਿਹੜੀਆਂ ਦੋ ਹੈ-ਗੀਆਂ।

ਕਰਮਾ : ਕਿਉਂ ਤੈਂ ਨੀਂ ਖਾਣੀ ?

ਧਰਮਾ : ਨਹੀਂ ਮੈਨੂੰ ਤਾਂ ਭੁੱਖ ਨੀਂ ।

ਕਰਮਾ : (ਛਾਬਾ ਲੈ ਕੇ ਆਉਂਦਾ) ਤੂੰ ਯਾਰ ਐਂ ਕਿਉਂ ਮੁਲ੍ਹਾਜਾ ਤੋੜਦੈਂ ਗਿਆਨੀ। ਆਪਾਂ ਦੋਵੇਂ ਅੱਜ ਸਰਦਾਰੀ ਟੌਰ੍ਹ 'ਚ ਖਾਣਾ ਖਾਵਾਂਗੇ। ਖੜੋ-ਜਾ ਕੇਰਾਂ। (ਥਾਲੀ ਅਤੇ ਗੰਢੇ ਲਿਆ ਕੇ) ਲੈ ਤੂੰ ਆਹ 'ਟਮੱਟਰ' ਚੀਰ। ਮੈਂ ਮੇਚ ਦਾ ਕਰਦੈਂ ਬੰਦੋਬਸਤ।......ਮੇਚ ਯਾਰ ਕਾਹਦਾ ਬਣਾਈਏ ?......(ਸੁੱਝੇ ਤੋਂ) ਲੈ ਉਹ ਵੀ ਬਣ ਗਿਆ ਕੰਮ। (ਤੂੜੀ ਵਾਲੀ ਸਬ੍ਹਾਤ ਵਿਚ ਜਾ ਕੇ) ਉਇ ਬੱਲੇ ਬਾਪੂ ! ਘਰਾੜੇ ਮਾਰਨ 'ਚ ਤਾਂ ਕੁੰਭ-ਕਰਨ ਦੀ ਵੀ ਪਿੱਠ ਲਾਈ ਜਾਨੈਂ ਦੱਬੀ ਚੱਲ ਰੇਲ, ਪਾਧਾ ਨਾ ਪੁੱਛ।

ਧਰਮਾ : ਉਇ ਚੱਲ ਚੰਗਾ ਜੇ ਨੀਂਦ ਆਈ ਤੋਂ-ਈ ਫਰਕ ਪੈ-ਜੇ ਥੋੜ੍ਹਾ-ਘਣਾ।

ਕਰਮਾ : (ਪੁਰਾਣਾ ਤੇ ਚਿੱਬਾ ਪੀਪਾ ਲਈ ਆਉਂਦਾ) ਲਓ ਜੀ, ਭਾਈ ਸੈਹਿਬ ! ਇਹ ਐ ਆਪਣਾ......? ਪਤਾ ਨੀਂ ਨਿੱਕੀ ਦੇ ਯਾਰ ਵੱਡੇ ਘਰਾਂ ਆਲੇ ਇਹਨੂੰ ਕੀ ਕਹਿੰਦੇ ਹੁੰਦੇ ਐ...? ਹਾਂ......ਡੈੱਨ ਟੇਬਲ ! (ਬੈਠਦਾ) ਲੈ ਕਰ 'ਪਲੇਟਾਂ' ਏਧਰ।......(ਯਾਦ ਕਰ ਕੇ) ਲੈ ਪਾਣੀ ਆਲਾ 'ਜੱਗ' ਤਾਂ ਭੁੱਲ ਈ ਗਏ। (ਉਠਦਾ) ਵਾਹ ਉਇ ਕਰਮ ਸਿਆਂ, ਤੂੰ ਵੀ ਸਾਰੀ ਉਮਰ ਘੁਚੱਡੂ ਦਾ ਘੁਚੱਡੂ ਈ ਰਿਹਾ। (ਘੜੇ ਵਿਚੋਂ ਪਤੀਲੀ ਵਿਚ ਪਾਣੀ ਪਾ ਕੇ ਉਠਦਿਆਂ, ਗਲੀ ਵਿਚ ਲੱਕੜਚੱਬ ਨੂੰ ਆਉਂਦਾ ਵੇਖ ਕੇ) ਲੈ ਅਹੁ ਲੱਕੜਚੱਬ ਵੀ ਆਉਂਦੈ। ਆ-ਜਾ ਤੇਰੀ ਕਸਰ ਈ ਰਹਿ-ਗੀ ਸੀ। ਹੁਣ ਜਿਉਂ ਪਾਊ ਪਾਣੀ 'ਚ ਮਧਾਣੀ, ਝੱਗੋ-ਝੱਗ ਕਰ-ਦੂ। (ਲੱਕੜਚੱਬ ਦੇ ਆਏ ਤੋਂ) ਉਇ ਆ ਉਏ ਚਾਚਾ ਜੰਗੀਰ ਸਿਆ ! ਆ-ਜਾ ਬਹਿ-ਜਾ, ਪਰਸ਼ਾਦੇ ਛਕ ਲੈ !

ਲੱਕੜਚੱਬ : (ਮੰਜੇ ਦੀ ਪੈਂਦ ਬੈਠਦਾ) ਬਸ ਜਿਊਂਦਾ ਰਹਿ ਭਤੀਜ ! (ਦੌਣ ਟੁੱਟਣ ਸਦਕਾ ਵਿਚ ਦੀ ਨਿਕਲ ਜਾਂਦਾ ਹੈ) ਮਰ ਉਹ ਥੋਡੀ ਭੈਣ ਦੀ !

ਕਰਮਾ : (ਉਹਨੂੰ ਉਠਾਉਂਦਾ) ਉਇ ਬਚ ਕੇ ਚਾਚਾ ਸਿਆਂ ! ਲੱਗੀ ਲਗਦੀ ਐ ਮੂੰਹ ਨੂੰ ਛਿਟ ! ਐਧਰ ਬਹਿ-ਜਾ ਗਿਆਨੀ ਆਲੇ ਮੰਜੇ 'ਤੇ।

ਲੱਕੜਚੱਬ : (ਦੂਜੇ ਮੰਜੇ ਉਤੇ ਬੈਠਦਾ) ਆਹ ਹੋਰ-ਈ ਗੱਡਾ ਡਹੀਏਂ ਕਰਾ ਲਿਆ ਸੀ। (ਕਰਮਾਂ ਦੌਣ ਕੱਸਣ ਲਗ ਪੈਂਦਾ ਹੈ)

ਕਰਮਾ : ਕਿਵੇਂ ਚਾਚਾ ਟਪੂਸੀਆਂ-ਜੀਆਂ ਮਾਰਦਾ ਆਉਂਦਾ ਸੀ, ਕਿਤੇ ਗੁਲਜਾਰੇ ਆਲੀ ਆਂਗੂ ਸਾਡੀ ਚਾਚੀ ਨੇ ਤਾਂ ਨੀ ਕਰਾ-ਤੀ ਫੌਜੀ ਪਰੇਟ !

ਲੱਕੜਚੱਬ : ਥੋਡੇ ਆਲੀ ਚਾਚੀ ਨੇ ਅੱਜ ਨਸ਼ਾ ਲਿਆ-ਤਾ। ਇੰਦਰ ਮੂਹਰੇ ਰੱਖੇ ਥਾਲ ਪਰੋਸ ਪਰੋਸ !

ਕਰਮਾ : ਸਾਡੇ ਆਲੇ ਵੱਡੇ ਚਾਚੇ ਮੂਹਰੇ ?

ਲੱਕੜਚੱਬ : ਹੂੰ !

ਕਰਮਾ : ਅੱਛੇ ! ਉਹ ਕਿਵੇਂ ?

ਲੱਕੜਚੱਬ : ਲੈ ਕਿਵੇਂ ਦੀ ਵੀ ਸੁਣ ਲੈ। ਚੰਦੂ ਚੁਗਲ ਵਰਗਿਆਂ ਦਾ ਚੱਕਿਆ ਚਕਾਇਆ ਇੰਦਰ ਮੈਨੂੰ ਕਹਿੰਦਾ (ਇੰਦਰ ਦੇ ਬੋਲਾਂ ਦੀ ਮਖੌਲੀਆਂ ਅੰਦਾਜ਼ ਵਿਚ ਨਕਲ ਕਰਦਾ) "ਮੇਰੀ ਤਾਂ ਜਮੀਨ ਵੰਡ ਦੇ ਲੱਕੜਚੱਬਾ। ਮੈਂ ਤਾਂ ਅੱਡ ਹੋ ਕੇ ਆਵਦਾ ਘਰ ਆਪ ਵਸਾਉਣੈ। ਤੀਵੀਂ ਲਿਆਊਂ ਮੁੱਲ ਦੀ।"

ਕਰਮਾ : ਫੇਰ ਤੈਂ ਕਿਹਾ ਨਾ ਕੁਸ਼ !

ਲੱਕੜਚੱਬ : ਮੈਂ ਤਾਂ ਪੈਰੀਂ ਪੱਗ ਧਰ ਰਿਹਾ ਬਈ 'ਵੱਡੇ ਭਾਈ ਕਿਉਂ ਧੌਲਿਆਂ 'ਚ ਖੇਹ ਪਾਉਣੈ, ਤੀਵੀਂ ਚਾਹੀਦੀ ਐ ਤਾਂ ਤੂੰ ਮੇਰੇ ਆਲੀ ਸਾਂਭ ਲੈ।'

ਕਰਮਾ : ਫੇਰ ਪਈ ਕੋਈ ਖਰੋਪੜੀ 'ਚ ?

ਲੱਕੜਚੱਬ : ਰੱਬ ਦਾ ਨਾਂ ਲੈ।

ਕਰਮਾ : ਹੱਛਾ !...ਫੇਰ ?

ਲੱਕੜਚੱਬ : ਫੇਰ ਧਰਮ ਸਿਆਂ ਤੇਰੇ ਆਲੀ ਚਾਚੀ ਉੱਠੀ ਗੋਹੇ ਆਲੇ ਹੱਥ ਝਾੜਦੀ। ਕੱਢ ਜੇ ਛੱਜੂ ਰਾਮ ਵਕੀਲ ਆਂਗੂ ਬਾਂਹ ਲੰਬੀ, ਕਹਿਦੀ, (ਘਰ ਵਾਲੀ ਦੇ ਬੋਲਾਂ ਦੀ ਨਕਲ ਕਰਦਾ) "ਵੇ ਮਿੱਠੂ ਦੇ ਤਾਇਆ ! ਜਰੂਰ ਅੱਡ ਹੋਣੈ।" ਇੰਦਰ ਕਹਿੰਦਾ, "ਹਾਂਅ ! ਜਰੂਰ ਹੋਣੈ।" ਤੇਰੀ ਚਾਚੀ ਕਹਿੰਦੀ, "ਫੇਰ ਐਂ ਕਰ। ਛੀ ਜ਼ਬਾਕ ਵੀ ਨੇ ਘਰ 'ਚ, ਅੱਧੇ ਉਹ ਵੀ ਵੰਡਾ ਲੈ।"

ਕਰਮਾ : (ਹੱਸਦਾ) ਵਾਹ ਨੀ ਚਾਚੀ, ਆਹ ਤਾਂ ਬੜਾ ਪੈਂਟ ਮਾਰਿਆ। ਫੇਰ ਅਉੜੀ ਕੁਸ਼ ਇੰਦਰ ਸੂੰ ਨੂੰ ?

ਲੱਕੜਚੱਬ : ਆਉੜਨੀ ਕੀ ਸੀ ! ਇੰਦਰ ਬੋਲੇ, ਕੰਧ ਬੋਲੇ ! ਨੀਵੀਂ ਜੀ ਪਾ ਕੇ ਕਹਿੰਦਾ, "ਚਲੋ ਨਹੀਂ ਹੁੰਦਾ ਅੱਡ। ਐਂ ਕਚਿਆਈ ਜੀ ਤਾਂ ਨਾ ਦਿਆ ਕਰੋ।" ਐਂ ਤਾਂ ਗਿਆਨੀ ਜੀ ਥੋਡੇ ਆਲੀ ਚਾਚੀ ਨੇ ਇੰਦਰ ਸੂੰ ਦਾ ਗੱਡਾ ਡਹੀਏਂ ਕੀਤਾ।

ਧਰਮਾ : ਵਾਹ ਉਏ ਬੁੜ੍ਹੀ ਦਿਓ ਪੁੱਤੋ ! ਮੰਨਗੇ ਥੋਡੇ ਡਮਾਕ ਨੂੰ। ਚਾਚੀ ਨੇ ਵੀ ਹੱਦ ਈ ਕਰ-ਤੀ !

ਲੱਕੜਚੱਬ : ਹੱਦ ਨੂੰ ਫੇਰ ਝੂਠ ਤਾਂ ਨੀ ਕਿਹਾ ਥੋਡੀ ਚਾਚੀ ਨੇ ਗਿਆਨੀ ਜੀ ?

ਧਰਮਾ : (ਪੈਂਦਾ) ਉਇ ਰਹਿਣ ਦੇ ਭਰੜ-ਭਾਂਡਿਆ ! ਹੋਰ ਨਾ ਉਧੜੀਂ।

ਕਰਮਾ : ਅੱਜ ਚਾਚਾ ਕਿਵੇਂ ਕੀੜੀ ਘਰ ਭਗਮਾਨ ਨੇ ਚਰਨ ਪਾਏ ?

ਲੱਕੜਚੱਬ : (ਗੰਭੀਰ ਹੋ ਕੇ) ਕਿਹੜੇ ਚਰਨ ਤੇ ਕਿਹੜਾ ਭਗਵਾਨ ਕਰਮਿਆ ! ਮੈਂ ਤਾਂ ਜਦੋਂ ਵੀ ਥੋਡੇ ਵਾਰ ਮੂਹਰ ਦੀ ਲੰਘਦੈਂ, ਸਾਲੀ ਧੂ ਜੀ ਪੈਣ ਲੱਗ ਗਾਂਦੀ ਐ ਚਿੱਤ ਨੂੰ !......ਥੋਡੇ ਚਾਚੇ ਨੇ ਬਰਬਾਦੀ ਕਰ-ਤੀ ਏਸ ਘਰ ਦੀ।...

ਧਰਮਾ : ਚੱਲ ਚਾਚਾ ਕਾਹਨੂੰ ਦੱਬੀ ਅੱਗ 'ਚ ਡੱਕੇ ਮਾਰਦੈਂ !

ਲੱਕੜਚੱਬ : ਉਹ ਤਾਂ ਠੀਕ ਐ ਗਿਆਨੀ, ਪਰ ਜੇ ਭੰਗਾ ਸਿਆਣਾ ਹੁੰਦਾ ਇਸ ਘਰ ਦੀ ਖੇਡ ਨਾ ਵਿਗੜਦੀ। ਥੋਡੇ 'ਚੋਂ ਇਕ ਅੱਧਾ ਮੰਗਿਆ-ਵਿਆਹਿਆ ਜਾਂਦਾ...

ਕਰਮਾ : ਤੀਵੀਂਆਂ ਬਿਨਾ ਕਿਹੜਾ ਨੰਘਣੀ ਨੀਂ ਚਾਚਾ ? ਰਿਸੀ ਮੁਨੀ ਵੀ ਤਾਂ ਜੂਨਾਂ ਕੱਟ ਈ ਗਏ !

ਲੱਕੜਚੱਬ : ਐਵੇਂ ਵਾਧੂ ਕਹਿਣ-ਕਹਾਉਣ ਦੀਆਂ ਗੱਲੈਂ ਕਰਮ ਸਿਆਂ । ਤੀਵੀਂ ਨੇ ਤਾਂ ਵੱਡੇ ਵੱਡੇ ਜਤੀਆਂ-ਸਤੀਆਂ ਦੇ ਗੱਡੇ ਡਹੀਏ ਕੀਤੇ ਐ । ਮੇਣਕਾ ਨੇ ਵਿਸ਼ਵਾ ਮਿੱਤਰ ਦੀ ਸਮਾਧੀ ਭੰਗ ਕੀਤੀ, ਕੀਤੀ ਕਿ ਨਹੀਂ ? ਬਰ੍ਹਮਾ ਆਪਣੀ ਧੀ 'ਤੇ ਈ ਬਦਨੀਤ ਹੋਇਆ । ਫੇਰ ਆਪਾਂ ਮਾਤ-ਲੋਕ ਦੇ ਵਾਸੀ ਕੀਹਦੇ ਪਾਣੀ ਹਾਰ ਐਂ ?

ਕਰਮਾ : ਉਇ ਅੱਧੀ ਨਾਂਘੀ ਚਾਚਾ, ਅੱਧੀ ਇਵੇਂ-ਜੁਵੇਂ ਧੂ ਘਸੀਟ ਕੇ ਲਾ ਦਿਆਂ-ਗੇ ਪਾਰ ।

ਲੱਕੜਚੱਬ : ਨੰਘਣ ਨੂੰ ਤਾਂ ਨੰਘ-ਜੂ ਕਰਮਿਆ । ਪਰ ਤੀਵੀਂ ਬਿਨਾਂ ਘਰ ਭੂਤਾਂ ਦਾ ਵਾਸਾ ਹੁੰਦੈ ।

ਧਰਮਾ : ਤੀਵੀਂਆਂ ਆਲੇ ਤਾਂ ਬੜੇ ਸੁਖੀ ਐ ? ਬਘਿਆੜੀਆਂ ਤੀਵੀਆਂ ਨਾਲੋਂ ਤਾਂ ਬੰਦਾ ਕੱਲਾ-ਕਹਿਰਾ ਈ ਚੰਗਾ ।

ਲੱਕੜਚੱਬ : ਨਹੀਂ ਗਿਆਨੀ ਤੂੰ ਭੁਲਦੈਂ । ਤੀਵੀਂ ਸਾਲੀ 'ਚ ਲੱਖ ਐਬ ਹੋਵੇ ਪਰ ਜੇ ਬੰਦੇ ਨੂੰ ਮੋਹ ਕਰਨ ਆਲੀ ਕੋਈ ਚੀਜ਼ ਰੱਬ ਨੇ ਘੜੀ ਐ ਤਾਂ ਉਹ ਤੀਵੀਓਂ ਘੜੀ ਐ । ਹੁਣ ਤੂੰ ਦੂਰ ਨਾ ਜਾਹ । ਮਿੰਦੋ ਦਾ ਤਿਉਹ ਸੀ ਆਪਣੇ ਨਾਹਰੀ ਨਾਲ । ਦੇਖ ਲੈ ਮਰੇ ਤੋਂ ਵੀ ਰੱਬ ਆਂਗੂ ਪੂਜਦੀ ਐ ।

ਕਰਮਾ : ਬਗਾਨੀਆਂ ਤੀਵੀਂਆਂ ਦਾ ਚਾਚਾ ਕਾਹਦਾ ਮੋਹ ਹੁੰਦੈ !

ਲੱਕੜਚੱਬ : ਗੱਲ ਆਪਣੇ ਬਗਾਨੇ ਦੀ ਨੀਂ ਕਰਮ ਸਿਆਂ । ਗੱਲ ਤਾਂ ਮੇਰੇ ਪੁੱਤ ਦੀ (ਦਿਲ 'ਤੇ ਉਂਗਲਾਂ ਲਾਉਂਦਾ) ਆਹ ਅੰਦਰਲੀ ਖਿਚਦੀ ਐ । ਅੰਦਰਲੀ ਖਿੱਚ ਈ ਬੰਦੇ ਨੂੰ ਬੰਦੇ ਦੇ ਨੇੜੇ ਕਰਦੀ ਐ !

ਬਾਹਰੋਂ ਲੱਕੜਚੱਬ ਦੇ ਮੁੰਡੇ ਦੀ ਆਵਾਜ਼ :

ਉਇ ਬਾਪੂ ਘਰੇ ਆ ਜਾ ! ਮੇਰੀ ਭੂਆ ਤੇ ਫੁਫੜ ਆਏ ਐ ਦਿਆਲਪੁਰੇ ਆਲੇ ।

ਲੱਕੜਚੱਬ : ਹਛਿਆ ! ਚੱਲ ਆਉਣੈਂ ਡਡੀਏ !...ਚੰਗਾ ਫੇਰ ਮੈਂ ਤਾਂ ਚਲਦੈਂ ਕਰਮ ਸਿਆਂ !

(ਚਲਿਆ ਜਾਂਦਾ ਹੈ । ਲੰਬੀ ਚੁੱਪ । ਉਦਾਸੀ ਤੇ ਗੰਭੀਰਤਾ)

ਕਰਮਾ : ਲੈ ਫੇਰ ਬਾਈ ਉੱਠ । ਖਾਹ ਟੁੱਕ ਦੀ ਬੁਰਕੀ ।

ਧਰਮਾ : ਨਹੀਂ, ਮੈਂ ਨੀਂ ਖਾਣੀ ।

ਕਰਮਾ : ਨਹੀਂ, ਰੋਟੀ ਥੋੜ੍ਹੀ ਦੀ ਚਿੰਤਾ ਨਾ ਕਰ ! ਮੈਂ ਬਹੁਤੀ ਨੀਂ ਖਾਣੀ । ਰੋਟੀਆਂ ਬਥੇਰੀਆਂ ਆਪਣੇ ਜੋਗੀਆਂ । ਉੱਠ !

(ਧਰਮਾ ਬਿਮਾਰਾਂ ਵਾਂਗ ਹੌਲੀ ਹੌਲੀ ਉਠਦਾ ਹੈ । ਕਰਮਾ ਉਸਨੂੰ ਇਕ ਰੋਟੀ ਫੜਾਉਂਦਾ ਹੈ)

(ਬੁਰਕੀ ਤੋੜ ਕੇ ਭਰੇ ਗਲੇ ਨਾਲ) ਕਰਮਿਆ ! ਰੋਟੀ ਨੀਂ...ਅਸੀਂ ਇਹ...

ਧਰਮਾ : ਤੇਰਾ ਮਾਸ...ਖਾਨੇ ਐਂ ! ਨਾਹਰੀ ਨੇ...ਚਾਚਾ ਮਾਰ ਕੇ...ਆਪਾਂ ਮੰਗਤੇ ਬਣਾ-ਤੇ !

ਕਰਮਾ : ਕਿਉਂ ਮੰਗਤੇ ਕਿਉਂ ਬਣਾ-ਤੇ ? ਚਾਚੇ ਨੇ ਘੱਟ ਕੀਤੀ ਸੀ ਸਾਡੇ ਨਾਲ ? (ਅਣਖੀ ਸੁਰ ਵਿਚ) ਨਾਹਰੀ ਤਾਂ ਨਰ ਸੀ ਨਰ, ਮਰਦ ਬੱਚਾ। ਐਂ ਨਾ ਆਖ ਉਹਨੂੰ।

ਧਰਮਾ : ਇਹ ਕਿਧਰਲੀ ਮਰਦਾਨਗੀ ਐ ? ਸਾਰੇ ਜੀਆਂ ਦੀ ਜ਼ਿੰਦਗੀ ਕੁੰਭੀ ਨਰਕ 'ਚ ਪਾ-ਤੀ।

ਕਰਮਾ : (ਚਿੜ ਕੇ) ਜ਼ਿੰਦਗੀ ? (ਵਿਅੰਗ ਨਾਲ) ਕਿਹੜੀ ਜ਼ਿੰਦਗੀ ਦੀ ਗੱਲ ਕਰਦੈਂ ਗਿਆਨੀ ਧਰਮ ਸਿਆਂ ! ਆਹ ਇਕ ਟੁੱਕ ਦੀ ਬੁਰਕੀ ਦੀ ? ਜਿਹੜੀ ਸਾਲੀ ਦਰ 'ਤੇ ਆਏ ਕੁੱਤੇ ਨੂੰ ਵੀ ਨਸੀਬ ਹੋ ਜਾਂਦੀ ਐ !

ਧਰਮਾ : ਇਹਦੇ 'ਚ ਬੰਦੇ ਦਾ ਕੀ ਦਖ਼ਲ ਐ ? ਇਹ ਤਾਂ ਵਾਹਿਗੁਰੂ ਦੇ ਚੋਜ ਐ, ਕਰੀ ਜਾਂਦੈ !

ਕਰਮਾ : ਕਿਉਂ ਅਸੀਂ ਵਾਹਗੁਰੂ ਦੇ ਫ਼ਰਮਾਂਹ ਪੱਟ-ਲੇ ਸੀ ਬਣੀ ਸਾਨੂੰ ਈ ਉਸਨੇ ਏਸ ਸਾਲੀ ਪ੍ਰੇਤ-ਜੂਨ 'ਚ ਪਾ-ਤਾ !?

ਧਰਮਾ : ਰਹਿਣ ਦੇ ਵਡਿਆ ਨਾਸਤਕਾ ! ਜੇ ਰੱਬ ਨੂੰ ਮੁਨਕਰ ਐਂ ਤਾਹੀਂ ਤਾਂ ਸੀਰੀ ਰਲਿਆ ਫਿਰਦੈਂ !

ਕਰਮਾ : ਮੈਂ ਤਾਂ ਰੱਬ ਤੋਂ ਮੁਨਕਰ ਐਂ, ਚੱਲ, ਤਾਂ ਰਲਿਆ ਫਿਰਦੈਂ ਸੀਰੀ। ਤੂੰ ਤਾਂ ਚੌਬੀ ਘੰਟੇ ਨਾਮ ਜਪਦੈਂ, ਤੇਰੇ ਥੱਲੇ ਵੀ ਮੈਨੂੰ ਦੀਂਹਦਾ ਨੀਂ ਨਵਾਰੀ ਪਲੰਘ ! ...ਤੈਨੂੰ ਤਾਂ ਕੁਸ਼ ਹੱਥ ਝਾੜੇ, ਭਗਤੀ ਦਾ ਫਲ ਦੇਵੇ !

ਧਰਮਾ : (ਨਿਰਉੱਤਰ ਹੋਇਆ ਖਿਝਕੇ ਮੁੜ ਪੈਂਦਾ) ਚੰਗਾ, ਚੰਗਾ ਮਗਜਾਲੀ ਨਾ ਮਾਰ !

(ਕਰਮਾ ਕੁਝ ਚਿਰ ਉਂਝ ਹੀ ਚੁੱਪ ਬੈਠਾ ਰਹਿੰਦਾ ਹੈ। ਥੋੜ੍ਹੇ ਚਿਰ ਪਿਛੋਂ ਪਿੰਡ ਵਿਚ ਦੂਰੋਂ ਕੁੜੀਆਂ ਦੇ ਗੀਤ ਗਾਉਣ ਦੀ ਆਵਾਜ਼ ਸੁਣਾਈ ਦਿੰਦੀ ਹੈ)

ਗੀਤ ਦੇ ਬੋਲ :

ਕਿਉਂ ਬੈਠੈਂ ਵੀਰਾ ਕਿਉਂ ਬੈਠੈਂ
ਵੇ ਕਿਉਂ ਬੈਠੈਂ ਦਿਲਗੀਰ।
ਗੱਡਾ ਦੇਣਗੇ ਦਾਜ ਦਾ,
ਤੇਰੇ ਮਗਰ ਲਾਉਣਗੇ, ਵੇ ਵੀਰਨ ਮੇਰਿਆ, ਹੀਰ !

ਕਰਮਾ : ਆਹ ਸੁਣਦੈਂ, ਸੁਣਦੈਂ ਕੀਹਦੇ ਵਿਆਹ ਦੇ ਗੀਤ ਗਾਈਂਦੇ ਐ ? ਚੇਅਰਮੈਨ ਦੇ। ਦੂਜਾ ਵਿਆਹ ਐ; ਅਖੇ 'ਪਹਿਲੀ ਦੇ ਮੁੰਡਾ ਨੀਂ ਹੋਇਆ।' ਰੱਬ ਤਾਂ

ਭਾਈ ਸੈਹਿਬ, ਇਹਨਾਂ ਦੇ ਚੁਬਾਰਿਆਂ 'ਚ ਆ ਕੇ ਪਊ ਲੱਤ 'ਤੇ ਲੱਤ ਧਰ ਕੇ। ਨਾਲੇ ਛਕੂ ਛੱਤੀ ਪਦਾਰਥ! ਤੇਰੇ ਘਰ ਆ ਕੇ ਉਹਨੇ ਜੂੰਆਂ ਤੋਂ ਪਿੰਡਾ ਖੁਔਣੈਂ !?

(ਸ਼ਰਾਬੀ ਹੋਇਆ ਧਿੰਦੀ ਆਉਂਦਾ ਹੈ)

ਧਿੰਦੀ : ਚੁੱਕ ਦਿਆਂਗੇ ਓਇ ਵਾਰ 'ਚੋਂ ਤੂੜੀ, ਤੇਲ 'ਚੋਂ ਕੌਡੀ !

ਕਰਮਾ : (ਰੌਂ ਬਦਲਦਾ) ਆਹ ਉਏ ਛੋਟੇ ਭਾਈ ਧਿੰਦੀ ਸਿਆਂ ਸਰਦਾਰਾ ! ਬੱਲੇ ਬੱਲੇ ਕਿਵੇਂ ਝੂਮਦਾ ਆਉਂਦੈ ਬਈ ਖੋਖਰ ਆਲਾ ਵਜੀਰਾ !

ਧਿੰਦੀ : ਕੌਣ ? (ਵਿਅੰਗ ਨਾਲ) ਕਰਮ ਸੂੰ ਐ ? ਸਿੱਧੂ ਖਿਲਗ੍ਹੀਏ ਦਾ ਸੀਰੀ ?

ਕਰਮਾ : ਮਖਿਆ ਜਮਾਂ ਸਾਮਾਂ ! ਬੜੀ ਪਛਾਣ ਕੱਢੀ ਛੋਟੇ ਭਾਈ ਨੇ ! ਆ ਜਾ ਪਰਸ਼ਾਦੇ ਛਕ ਲੈ !...ਲਾ ਭੋਗ !

ਧਿੰਦੀ : (ਮੰਜੇ ਉਤੇ ਡਿਗਦਾ-ਡਿਗਦਾ ਬੈਠਦਾ) ਪਰਸ਼ਾਦੇ ਛਕ ਲੌ ਇਹਦੇ ਭਦੌੜੀਏ ਸਰਦਾਰ ਦੇ !

ਕਰਮਾ : ਅੱਜ ਤਾਂ ਛੋਟਾ ਭਾਈ ਕੁਸ਼ ਜ਼ਿਆਦਾ-ਈ ਤੱਤਾ ਹੋਇਆ ਲਗਦੈ। (ਉਸ ਵੱਲ ਰੋਟੀ ਵਧਾਉਂਦਾ) ਲੈ ਯਾਰ, ਇਕ ਤਾਂ ਖਾ ਲੈ।

ਧਿੰਦੀ : (ਕਰਮੇ ਦਾ ਹੱਥ ਪਰਾਂਹ ਧੱਕਦਾ) ਪਰਾਂਹ ਰੱਖ ਲੋਕਾਂ ਦੀ ਜੂਠ ਨੂੰ ! ਮੈਂ ਸੀਰੀ ਸੱਪੜਿਆਂ ਦੇ ਟੁੱਕੜ ਖਾਣ ਨੂੰ ਨੀਂ ਜੰਮਿਆ ਮਾਂ ਨੇ !

ਧਰਮਾ : (ਗੁੱਸੇ ਵਿਚ) ਓਇ ਤੈਨੂੰ ਸ਼ਰਮ ਤਾਂ ਨੀਂ ਆਉਂਦੀ ਐਸੀ ਬਕਵਾਸ ਕਰਦੇ ਨੂੰ ਕੰਜਰ ਦਿਆ ਪੁੱਤਾ !

ਕਰਮਾ : ਕੋ-ਨੀਂ ਗਿਆਨੀ ਗੁੱਸੇ ਨਾ ਹੋ। ਕਹਿ ਲੈਣ ਦੇ ਜੋ ਕਹਿੰਦੈ। ਆਪਣਾ ਛੋਟਾ ਭਾਈ ਐ। ਲਾਡਲੈ !

ਧਿੰਦੀ : ਮੈਂ ਨੀਂ ਥੋਡਾ ਭਾਈ ਭੂਈ ਓਇ! ਤੁਸੀਂ ਦੋਵੇਂ ਗੀਦੀ ! ਮਲੰਗ !

ਕਰਮਾ : ਇਹਦੇ 'ਚ ਤਾਂ ਸਰਦਾਰਾ ਜਮਾਂ ਝੂਠ ਨੀਂ। ਆਪਾਂ ਤਾਂ ਜਮਾਂ ਮਲੰਗ ਐਂ, ਟਿੱਬੀ ਆਲੇ ਸਾਧ ਅਰਗੇ।

ਧਿੰਦੀ : ਓਇ ਟਿੱਬੀ ਆਲੇ ਸਾਧ ਦੁਆਲੇ ਤਾਂ ਤੀਵੀਂਆਂ ਦਾ ਵੱਗ ਫਿਰਦੈ; ਥੋੜੇ ਘਰੇ ਪਾਉਂਦੀ ਐ ਕੋਈ ਪੈਰ ? ਸਾਲਿਓ ਤੁਸੀਂ ਉਹਦੀ ਕੀ ਰੀਸ ਕਰੋਂਗੇ।

ਧਰਮਾ : ਮਗਜਾਲੀ ਸਾਲਾ ਦੇਖ ਕਿਵੇਂ ਮਾਰਦੈ; ਬਸ਼ਰਮ ਕਿਸੇ ਥਾਂ ਦਾ।

ਧਿੰਦੀ : (ਧਰਮੇ ਦੀ ਸੁਣੀ ਅਣਸੁਣੀ ਕਰ ਕੇ) ਥੋਨੂੰ ਪਤਾ ਨੀਂ ਬਾਈ ਨਾਹਰੀ ਦੀ ਮਿੰਦੋ ਨਾਲ ਯਾਰੀ ਸੀ ?

ਧਰਮਾ : ਫੇਰ ਹੁਣ ਮਿੰਦੋ ਦੇ ਕੀ ਠੂਹਾਂ ਲੜ ਗਿਆ ?

ਧਿੰਦੀ : ਠੂਹਾਂ ਨੀਂ। ਮੈਂ ਕਹਿਨੈਂ ਬਈ ਮਿੰਦੋ ਤੇ ਸਾਡਾ ਹੱਕ ਐ ਸਾਡਾ, ਚੱਕੋ ਗੰਡਾਸੇ ! ਆਪਾਂ ਵਸਾਈਏ ਮਿੰਦੋ ਨੂੰ ਘਰੇ !

ਧਰਮਾ : ਹੌਲੀ ਬਾਪੂ, ਹੌਲੀ ! ਕਿਤੇ ਹੋਰ ਨਾ ਕੋਈ ਨਵਾਂ ਚੰਦ ਚਾੜ੍ਹ-ਦੀਂ ।

ਧਿੰਦੀ : ਚੰਦ ਤਾਂ ਚਾੜ੍ਹਿਆਂ ਤੋਂ ਈ ਚੜ੍ਹਦੇ ਐ । ਚੱਲੋ ਮੈਂ ਲਗਦੈਂ ਮੂਹਰੇ । ਮੈਂ ਵਢਦੈਂ ਘੋਗੇ ਦਾ ਗਲ ! ਮੈਂ ਲਗਦੈਂ ਫਾਹੇ !

ਧਰਮਾ : ਰਹਿਣ ਦੇ ਵੱਡਿਆ ਮਿਰਜਿਆ । ਰਹਿਣ ਦੇ ਅੱਗੇ ਪਿਉ ਦੀਆਂ ਕੀਤੀਆਂ ਦੇ ਈ ਲੇਖੇ ਨੀਂ ਦਿਤੇ ਗਏ, ਹੋਰ ਕਿਥੋਂ ਭੁਗਤਾਂਗੇ ?

ਧਿੰਦੀ : (ਨਿਢਾਲ ਹੋ ਕੇ ਮੰਜੇ ਤੇ ਡਿਗਦਾ) ਤਾਹੀਓਂ ਤਾਂ ਮੈਂ ਆਖਦੈਂ, 'ਤੁਸੀਂ ਗੀਦੀ, ਮਲੰਗ । ਸੀਰੀ ਰਲਣ ਜੋਗੇ ।' (ਚੁੱਪ ਕਰ ਜਾਂਦਾ ਹੈ)

ਕਰਮਾ : (ਥੋੜ੍ਹਾ ਖਿਝਿਆ) ਲੈ ਗਿਆਨੀ ਯਾਰ, ਜੇ ਖਾਣੀ ਐ ਤਾਂ ਖਾ ਟੁੱਕ ਦੀ ਬੁਰਕੀ ।

ਧਰਮਾ : (ਉਸ ਤੋਂ ਵੀ ਵੱਧ ਖਿਝਿਆ) ਕੀ ਪਿਐ ਇਹਨਾਂ ਮੰਡਿਆਂ 'ਚ ।

ਕਰਮਾ : (ਛਾਬਾ ਚੁੱਕਦਾ) ਲੈ ਫੇਰ ਜੇ ਕਰਮਾ ਨੀਂ ਖਾਊ ਕਿਹੜਾ ਧਰਤੀ ਗੇੜੇ ਦੇਣੋਂ ਹਟ ਜੂ ।

(ਝਲਾਨੀ ਵਿਚ ਚਲਿਆ ਜਾਂਦਾ ਹੈ । ਥੋੜ੍ਹਾ ਚਿਰ ਅਣਸੁਖਾਵੀਂ ਚੁੱਪ ਰਹਿੰਦੀ ਹੈ । ਫੇਰ ਧਿੰਦੀ ਇਸ ਤਰ੍ਹਾਂ ਬੋਲਦਾ ਹੈ ਜਿਵੇਂ ਡੂੰਘੇ ਖੂਹ ਵਿਚੋਂ ਬੋਲਦਾ ਹੋਵੇ)

ਧਿੰਦੀ : (ਪਿਆ-ਪਿਆ ਹੀ) ਬਾਈ ਕਰ...ਮਿਆਂ...।

ਕਰਮਾ : (ਪੂਰਾ ਖਿਝਿਆ) ਉਇ ਕੀ ਮੰਗਦੈਂ ਹੁਣ ਕਰਮੇ ਸੀਰੀ ਤੋਂ ।

ਧਿੰਦੀ : ਰਾਤ ਮੈਨੂੰ ਬਾਈ ਨਾਹਰੀ ਮਿਲਿਆ ਸੀ ।

ਕਰਮਾ : (ਭੁਚੱਕਾ ਜਿਹਾ ਇਕ ਦਮ) ਕੀ ?...

ਧਿੰਦੀ : ਰਾਤ ਮੈਨੂੰ ਬਾਈ ਨਾਹਰੀ ਮਿਲਿਆ ਸੀ :

ਕਰਮਾ : ਬਾਈ ਨਾਹਰੀ ?...!

ਧਿੰਦੀ : ਹਾਂ, ਨਾਹਰੀ ਬਾਈ ! ਮੈਂ ਏਸੇ ਮੰਜੇ ਤੇ ਪਿਆ ਸੀ, ਏਸੇ ਤਰ੍ਹਾਂ, ਜਿਵੇਂ ਹੁਣ ਪਿਐਂ ।...ਮੈਂ ਅੱਖਾਂ ਤੋਂ ਬਾਂਹ ਚੱਕ ਕੇ ਦੇਖਿਆ (ਅੱਖਾਂ ਤੋਂ ਬਾਂਹ ਚੁੱਕ ਕੇ ਬਾਹਰਲੇ ਬੂਹੇ ਵੱਲ ਵੇਖਦਾ ਹੈ, ਸਾਹਮਣੇ 'ਨਾਹਰੀ' ਦਿਖਾਈ ਦਿੰਦਾ ਹੈ) ਸੱਚੀਂ ਨਾਹਰੀ ਸੀ ।

(ਧਿੰਦੀ ਸੁਫਨਾ ਇਤਨੇ ਸਹਿਜ ਨਾਲ ਸੁਣਾਉਂਦਾ ਹੈ ਕਿ ਧਰਮਾ ਅਤੇ ਕਰਮਾ ਵੀ ਸੁਫਨ-ਅਵਸਥਾ ਦਾ ਅੰਗ ਬਣ ਜਾਂਦੇ ਹਨ) ਉਹਦਾ ਵਿਆਹ ਹੋਇਆ-ਹੋਇਆ ਸੀ, ਮਿੰਦੋ ਨਾਲ । (ਵਿਆਹ ਵਾਲੇ ਕੱਪੜਿਆਂ ਵਿਚ ਘੁੰਡ ਕੱਢੀਂ ਮਿੰਦੋ ਨਾਹਰੀ ਪਿੱਛੇ ਖੜ੍ਹੀ ਦਿਖਾਈ ਦਿੰਦੀ ਹੈ) ਮੂਹਰੇ ਬਾਈ ਨਾਹਰੀ, ਮਗਰ ਮਿੰਦੋ ਆਪਣੀ ਭਾਬੀ ।

(ਸਾਰਿਆਂ ਦੇ ਚਿਹਰੇ ਖਿੜ ਉਠਦੇ ਹਨ । ਖੁਸ਼ ਖੁਸ਼ ਤੇਲ ਆਲੀ ਗੜਬੀ ਲਈ ਅੰਦਰੋਂ 'ਜੈ ਕੁਰ' ਆਉਂਦੀ ਹੈ । ਮਿੰਦੋ ਉਸਦੇ ਪੈਰੀਂ ਹੱਥ ਲਾਉਂਦੀ ਹੈ ਅਤੇ ਜੈ ਕੁਰ ਅਸੀਸਾਂ ਦਿੰਦੀ ਹੈ)

ਨਾਹਰੀ ਦੇ ਹੱਥ ਵਿਚ ਬੋਤਲ ਸੀ ਸ਼ਰਾਬ ਦੀ। ਆਪਾਂ ਨੂੰ ਕਹਿੰਦਾ :

ਨਾਹਰੀ : (ਉਹਨਾਂ ਮੂਹਰੇ ਬੋਤਲ ਰੱਖਦਾ) ਲਓ ਪੀਓ ਸਕੀ ਮਾਂ ਦਿਓ ਪੁੱਤੋ ! ਅੰਗਰੇਜ਼ੀ ਐ। ਇਹਨੂੰ ਜਾਂ ਤਾਂ ਪਿੰਡ 'ਚ ਚਿਤਵੰਤ ਸੂੰ ਚੇਅਰਮੈਨ ਪੀਂਦੈ ਜਾਂ ਫੇਰ ਅੱਜ ਆਪਾਂ ਪੀਵਾਂਗੇ।

(ਜੈ ਕੁਰ ਮਿੰਦੋ ਨੂੰ ਅੰਦਰ ਲੈ ਜਾਂਦੀ ਹੈ)

ਕਰਮਾ : ਆਪਾਂ ਕੀ ਬਾਈ ਕਿਸੇ ਦੀ ਨੂੰਹ-ਧੀ ਨਾਲੋਂ ਘੱਟ ਐਂ। (ਅੰਦਰ ਵੱਲ ਮੂੰਹ ਕਰਕੇ) ਲਿਆਈਂ ਕੇਰਾਂ ਮਿੰਦਰ ਕੁਰੇ ਕੱਚ ਦਾ ਗਿਲਾਸ ਤੇ ਪਾਣੀ ਦੀ ਗੜਬੀ ! (ਬੋਤਲ ਛਣਕਾ ਕੇ) ਦਾਰੂ ਦਾ ਰੰਗ ਬਾਈ ਜਮਾਂ (ਮਿੰਦੋ ਆਉਂਦੀ ਵੇਖ ਕੇ) ਸਾਡੀ ਭਰਜਾਈ ਅਰਗੈ।

(ਮਿੰਦੋ ਗੜਬੀ ਅਤੇ ਗਲਾਸ ਫੜਾਉਂਦੀ ਹੈ।
ਕਰਮਾ ਪੈੱਗ ਪਾਉਂਦਾ ਹੈ : ਮਿੰਦੋ ਜਾਂਦੀ ਹੈ)

ਧਿੰਦੀ : ਤੈਂ ਬਾਈ ਭਾਬੀ ਦਾ ਰੰਗ ਕਦੋਂ ਦੇਖ ਲਿਆ, ਆਹ ਝੁੰਬਲਮਾਟੇ ਵਿਚ ਦੀ ?

ਕਰਮਾ : ਕਮਲਿਆ ਲਾਲ ਤਾਂ ਗੋਦੜੀਆਂ ਵਿਚ ਵੀ ਚਮਕਦੇ ਰਹਿੰਦੇ ਐ ਲੈ ਦਾਰੂ ਪੀ, ਚੜ੍ਹ ਰਾਕਟ ਤੇ। (ਧਿੰਦੀ ਪੈੱਗ ਪੀਂਦਾ ਹੈ। ਮਿੰਦੋ ਭੁਜੀਏ ਦੀ ਕੌਲੀ ਲੈ ਕੇ ਆਉਂਦੀ ਹੈ)

ਧਿੰਦੀ : ਬਾਈ ਨਾਹਰੀ ! ਸਾਡੀ ਭਰਜਾਈ ਦੀ ਆਹ ਗੱਲ ਮਾੜੀ ਐ !

ਨਾਹਰੀ : (ਪੈੱਗ ਪੀ ਕੇ) ਆਹ ਕਿਹੜੀ ਬਈ ?

ਧਿੰਦੀ : ਦਿਉਰਾਂ ਤੋਂ ਘੁੰਡ ਕੱਢਣ ਦਾ ਕੀ ਰਾਹ ?

ਜੈ ਕੁਰ : (ਆਉਂਦੀ) ਘੁੰਡ ਕਮਲਿਆ ਪੁੱਤਾ, ਘੁੰਡ-ਚੁਕਾਈ ਤੋਂ ਬਿਨਾਂ-ਈ ਚੱਕਿਆ ਜਾਊ ?

ਧਿੰਦੀ : (ਖੀਸੇ ਵਿਚ ਹੱਥ ਪਾਉਂਦਾ) ਘੁੰਡ-ਚਕਾਈ ਨੂੰ ਬੇਬੇ ਕਿਤੇ ਨੰਗਾਂ ਦੇ (ਹੱਥ ਖੀਸੇ ਵਿਚ ਦੀ ਨਿਕਲ ਜਾਂਦਾ ਹੈ) ਪੁੱਤ ਐਂ...—! (ਸਾਰੇ ਹੱਸਦੇ ਹਨ)

ਕਰਮਾ : (ਮਖੌਲ ਕਰਦਾ) ਛੇ ! ਛੇ ! ਡੋ ! ਡੋ !

ਧਿੰਦੀ : (ਕੱਚਾ ਹੁੰਦਾ ਨਾਹਰੀ ਨੂੰ) ਚੱਲ ਬਾਈ ਉਧਾਰ ਕਰ ਲੈ। ਤੇਰੇ ਕੋਲੇ ਤਾਂ ਸਲਾਮੀ ਆਲੇ ਹੋਣ-ਗੇ......

ਮਿੰਦੋ : ਉਧਾਰ ਫੇਰ ਬਾਈ ਨਾਲ ਕਿਉਂ ਕਰਦੈਂ ! ਸਿੱਧਾ ਈ ਕਰ ਲੈ ਭਰਜਾਈ ਨਾਲ ਸੌਦਾ ! (ਘੁੰਡ ਚੁੱਕਦੀ ਹੋਈ) ਲੈ, ਲੈ-ਲੈ ਭਾਬੀ ਦਾ ਝਾਕਾ !

(ਮਿੰਦੋ ਦਾ ਰੂਪ ਦੇਖ ਕੇ ਸਾਰੇ ਇਕ ਵਾਰ ਤਾਂ ਬੌਂਦਲ ਜਿਹੇ
ਜਾਂਦੇ ਹਨ। ਉਹ ਮੂੰਹ ਟੱਡੀਂ ਉਸਨੂੰ ਵੇਖਦੇ ਰਹਿੰਦੇ ਹਨ)

ਧਿੰਦੀ : (ਸੰਭਲ ਕੇ ਜਾਣ ਕੇ ਬੇਹੋਸ਼ ਹੋ ਕੇ ਡਿਗਦਾ)
ਉਇ ਜਦੋਂ ਬਿਸ਼ਨੀ ਬਾਗ ਵਿਚ ਆਈ
ਭੌਰਿਆਂ ਨੂੰ ਗਸ਼ ਪੈ ਗਈ

(ਸਾਰੇ ਹੱਸਦੇ ਹਨ। ਧਿੰਦੀ ਉਠਦਾ ਉਠਦਾ ਫਿਰ ਬੋਲੀ ਪਾਉਂਦਾ ਹੈ)

ਬਾਰੀਂ ਵਰਸੀਂ ਖੱਟਣ ਗਏ ਸੀ...

ਕਰਮਾ : ਕੀ ਖੱਟ ਲਿਆਂਦਾ ?

ਧਿੰਦੀ : ਖੱਟ ਕੇ ਲਿਆਂਦੀਆਂ

(ਮਿੰਦੋ ਵੱਲ ਹੱਥ ਕਰ ਕੇ)

ਮੂਨਾਂ !

ਕਰਮਾ : ਮੂਨਾਂ ?...

ਧਿੰਦੀ : ਹਾਂ ਮੂਨਾਂ !

ਨਾਹਰੀ : (ਮਿੰਦੋ ਨਾਲ ਬੋਲੀ ਨਾਲ ਤਾਲ ਮਿਲਾ ਕੇ ਨੱਚਦਾ)

ਘਰ ਦੀ ਨਾਰ ਬਿਨਾਂ !

ਸਾਰੇ : ਕੁਸ਼ ਨੀਂ ਭਰਾਵੋ ਜੂਨਾਂ। ਘਰ ਦੀ ਨਾਰ ਬਿਨਾਂ, ਕੁਸ਼ ਨੀਂ......

(ਬੋਲੀ ਦੇ ਨਾਲ ਧਿੰਦੀ ਤੇ ਕਰਮਾ ਨੱਚਦੇ ਹਨ । ਜੈ ਕੁਰ ਆ ਕੇ ਦੇਖਦੀ ਤੇ ਖੁਸ਼ ਹੁੰਦੀ ਹੈ। ਜਦੋਂ ਨਾਚ ਤੇ ਬੋਲੀ ਸਿਖਰ ਤੇ ਪਹੁੰਚਦੇ ਹਨ ਤਾਂ ਸੁਫਨੇ ਦੀ ਲੜੀ ਟੁੱਟ ਜਾਂਦੀ ਹੈ। ਜੈ ਕੁਰ, ਨਾਹਰੀ ਤੇ ਮਿੰਦੋ 'ਅਲੋਪ' ਹੋ ਜਾਂਦੇ ਹਨ। ਕਰਮੇ ਅਤੇ ਧਿੰਦੀ ਦੇ ਮੂੰਹੋਂ ਟੁੱਟਵੇਂ ਰੂਪ ਵਿਚ ਅੱਧਪੁਚੱਧ ਸਤਰਾਂ ਨਿਕਲਦੀਆਂ ਰਹਿੰਦੀਆਂ ਹਨ)

ਕੁ...ਸ...ਨੀਂ...ਭ...ਰਾਵੋ...ਜੂ ਨਾਂ

ਘ ਰ...ਦੀ ਨਾ ਰ...ਬਿ......

(ਤਿੰਨਾਂ ਦੇ ਮੂੰਹ ਉੱਡੇ ਹੋਏ ਹਨ। ਦੂਰੋਂ ਕਿਤੋਂ ਥੱਕੀ-ਹਾਰੀ ਆਵਾਜ਼ ਆਉਂਦੀ ਹੈ) :

ਤੂੰ ਤਾਂ ਤੁਰ ਗਿਆ ਦਲਾਸੇ ਦੇ ਕੇ
ਸਾਡਾ ਜੱਗੋਂ ਸੀਰ ਮੁੱਕਿਆ !

ਹਨੇਰਾ ਹੁੰਦਾ ਹੈ

—0—